# ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ)

ਅਪ੍ਰੈਲ 2010

ਖ਼ਾਲਸਾ
ਸਾਜਨਾ
ਦਿਵਸ

13
ਅਪ੍ਰੈਲ
1699

## ਖ਼ਾਲਸਾ ਮੇਰੋ ਰੂਪ ਹੈ ਖਾਸ







ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ
ਜਨਮ 21 ਅਪ੍ਰੈਲ, 1850

ਪ੍ਰੋ. ਗੁਰਮੁੱਖ ਸਿੰਘ
ਜਨਮ 15 ਅਪ੍ਰੈਲ, 1849

## ਦਸਤਾਰ ਸਜਾਓ











ਦਸਤਾਰ ਦਿਵਸ 13 ਅਪ੍ਰੈਲ ਨੂੰ ਸਮਰਪਿਤ

## ਜਨਮ ਦਿਨ ਤੇ ਵਿਸ਼ੇਸ਼(*21* ਅਪ੍ਰੈਲ, *1850*)

ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ ਭਾਈ ਦਿੱਤ ਸਿੰਘ ਸਾਹਿਤ ਸਭਾ (ਰਜਿ.) ਵਲੋਂ ਭਾਈ ਦਿੱਤ ਸਿੰਘ ਗਿਆਨੀ ਜੀ ਦੇ 160 ਵੇਂ ਜਨਮ ਦਿਨ ਨੂੰ ਸਮਰਪਿਤ ਵਿਸ਼ੇਸ਼ ਸੈਮੀਨਾਰ (ਜੀਵਨ, ਰਚਨਾ ਤੇ ਸ਼ਖਸੀਅਤ ਭਾਈ ਦਿੱਤ ਸਿੰਘ ਗਿਆਨੀ ਜੀ) ਮਿਤੀ **18-4-2010** ਦਿਨ ਐਤਵਾਰ, ਸਮਾਂ **11 ਸਵੇਰੇ** ਤੋਂ **2** ਵਜੇ **ਦੁਪਹਿਰ** ਤੱਕ। ਸਥਾਨ ਆਰਟ ਗੈਲਰੀ ਸੈਕਟਰ **10** ਚੰਡੀਗੜ੍ਹ।

ਇਸ ਦੇ ਮੁੱਖ ਮਹਿਮਾਨ :- ਸ. ਕ੍ਰਿਪਾਲ ਸਿੰਘ ਲਿਬੜਾ, *M.P* ਹੋਣਗੇ

ਸਮਾਗਮ ਦੀ ਪ੍ਰਧਾਨੀ:- ਸ. ਜਸਵੰਤ ਸਿੰਘ ਮਾਨ M.A LLM ਪ੍ਰਧਾਨ ਆਲ ਇੰਡੀਆ **ਸ਼੍ਰੋਮਣੀ** ਅਕਾਲੀ ਦਲ

### ਵਿਸ਼ੇਸ਼ ਮਹਿਮਾਨ

1. ਬੀਬੀ ਰਣਜੀਤਾ ਰੰਜਨਾ (Ex.MP and Gen. Sect. Cong. Bihar)
2. ਸ. ਹਰਚਰਨ ਸਿੰਘ (Director. Indian Expreess Delhi)
3. ਸ ਮੇਵਾ ਸਿੰਘ (Ex. Exise and Custom Commissioner)
4. ਡਾ. ਪੂਰਨ ਸਿੰਘ ਜੱਸੀ (Ex. Director Health Punjab)
5. ਸ. ਕਸ਼ਮੀਰ ਸਿੰਘ ਪੱਟੀ (Ex. Chr. Sikh Gur. Judicial Comm.)
6. ਡਾ ਕਰਮ ਸਿੰਘ ਰਾਜੂ (IAS) Retd.
7. ਸ ਗੁਰਤੇਜ ਸਿੰਘ (IAS Retd. National Prof. of Sikhism)
8. ਸ ਕੁਲਬੀਰ ਸਿੰਘ ਸਿਧੂ (IAS) Retd.
9. ਸ ਫਤਿਹ ਜੰਗ ਸਿੰਘ (Ex Joint Director Agr. Punajb)
10. ਸ ਦਰਸ਼ਨ ਸਿੰਘ ਈਸਾਪੁਰ (Ex. Gen Sec. SGPC)
11. ਸ ਰਘਬੀਰ ਸਿੰਘ ਰਾਜਸਾਂਸੀ Ex. Sec. SGPC
12. ਸ ਸੁਰਿੰਦਰ ਸਿੰਘ ਕਿਸ਼ਨਪੁਰਾ (Sec. Punch Pardhani)

### ਪੱਜ ਰਹੀਆਂ ਹੋਰ ਸਖਸ਼ੀਅਤਾਂ

੧. ਸ ਪ੍ਰੀਤਮ ਸਿੰਘ ਐਮ. ਏ ਮੁਹਾਲੀ
੨. ਇੰਜ. ਸੁਰਿੰਦਰ ਸਿੰਘ ਜਨਰਲ ਸਕੱਤਰ ਗਿ.ਦਿੱਤ ਸਿੰਘ ਮੈਮੋ. ਇੰ ਸੁਸਾ.
੩. ਸ ਸ਼ੰਗਾਰਾ ਸਿੰਘ ਭੁੱਲਰ (ਸਾਬਕਾ ਸੰਪਾਦਕ ਪੰਜਾਬੀ ਟ੍ਰਿਬਿਊਨ)
੪. ਸ ਗੁਰਨਾਮ ਸਿੰਘ ਸਿੱਧੂ (ਪ੍ਰਧਾਨ ਚੰਡੀਗੜ੍ਹ ਅਕਾਲੀ ਦਲ)
੫. ਸ ਖੁਸ਼ਹਾਲ ਸਿੰਘ (ਪ੍ਰਿੰ. ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ)

**ਪ੍ਰੋਗਰਾਮ ਦੀ ਸ਼ੁਰੂਆਤ :** ਬੀਬੀ ਸਵਿੰਦਰਜੀਤ ਕੌਰ ਅਤੇ ਇਸਤ੍ਰੀ ਸਤਿਸੰਗ ਸਭਾ ਸੈਕਟਰ 44 ਬੀ ਚੰਡੀਗੜ੍ਹ ਕੀਰਤਨ ਕਰਨਗੇ।

### ਵਿਦਵਾਨ ਜੋ ਪਰਚੇ ਪੜ੍ਹਨਗੇ:-

1. ਡਾ. ਕਰਨੈਲ ਸਿੰਘ ਸੋਮਲ ਜੀ ਮੋਹਾਲੀ
2. ਡਾ ਮੇਘਾ ਸਿੰਘ ਜੀ ਮੋਹਾਲੀ
3. ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਅੰਮ੍ਰਿਤਸਰ
4. ਡਾ. ਸੰਦੀਪ ਕੌਰ ਜੀ ਲੁਧਿਆਣਾ.

ਦਾਸ ਪ੍ਰਬੰਧਕ:-

1. ਨਸੀਬ ਸਿੰਘ ਸੇਵਕ (Chief editor) 9465216530 (President Giani Dit Singh Memorial International Society and Chairman Bhai Dit Singh Sahit Sabha)
2. ਅਵਤਾਰ ਸਿੰਘ ਮਹਿਤਪੁਰੀ (Astt. Editor) 9316133498 (Finance Sec. Giani Dit Singh Memorial International Society and President Bhai Dit Singh Sahit Sabha)
3. ਸੁਰਜਨ ਸਿੰਘ ਜੱਸਲ (Advisor) 9815549523
4. ਚਰਨਜੀਤ ਸਿੰਘ ਨਹਿਰਾਂਵਾਲਾ 9872001329
5. ਬਲਜੀਤ ਸਿੰਘ ਫਿੱਡਿਆਂਵਾਲਾ (Managing Member)
6. ਜਸਪਾਲ ਸਿੰਘ ਕਲੌਤ (Managing Member)
7. ਰਵਿੰਦਰ ਸਿੰਘ ਭੱਠਮਾਜਰਾ (Managing Member)
8. ਸ ਜੋਧ ਸਿੰਘ (Managing Member)
9. ਮਾਸਟਰ ਗੁਰਨਾਮ ਸਿੰਘ (Managing Member)

ਵਲੋਂ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਤੇ ਭਾਈ ਦਿੱਤ ਸਿੰਘ ਸਾਹਿਤ ਸਭਾ (ਰਜਿ.) ਚੰਡੀਗੜ੍ਹ।

ਫੋਨ: 9465216530, 9316133498

ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

(ਮਾਸਿਕ, ਪੰਜਾਬੀ)

ਸਾਲ: 1 ਅਪ੍ਰੈਲ : 2010 ਅੰਕ:4

ਮੁੱਖ ਸੰਪਾਦਕ: *ਨਸੀਬ ਸਿੰਘ ਸੇਵਕ*

ਸਹਿ ਸੰਪਾਦਕ: *ਅਵਤਾਰ ਸਿੰਘ* ਮਹਿਤਪੁਰੀ (ਆਨਰੇਰੀ)

ਵਿਦੇਸ਼ ਵਿੱਚ ਪ੍ਰਤੀਨਿੱਧ
ਤਰਲੋਚਨ ਸਿੰਘ ਦੁਪਾਲਪੁਰੀ
(USA) M. 001-408-903-9952

**ਚੰਦਾ ਭੇਜਣ ਦਾ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ,
ਕਜਹੇੜੀ, ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163
9465216530,9316133498
E-Mail:- bhaiditsinghpatrika@yahoo.com

***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 30 |
| ਪੰਜ ਸਾਲ | 900/- | $150 |
| ਲਾਈਫ ਮੈਂਬਰ | 5000/- | $1000 |

ਇੱਕ ਕਾਪੀ:- **20 ਰੁਪਏ**

## ਤੱਤਕਰਾ





ਮੁੱਖ ਸੰਪਾਦਕ, ਪ੍ਰਕਾਸ਼ਕ, ਛਾਪਕ, ਅਤੇ ਮਾਲਕ ਸ.ਨਸੀਬ ਸਿੰਘ ਸੇਵਕ, ਨੇ
ਮਜੈਸਟਿਕ ਪ੍ਰੈਸ, ਬੇ. ਸ਼ਾਪ, ਫੇਜ 7 ਮੁਹਾਲੀ, (ਪੰਜਾਬ) ਫੋਨ:- 0172-674340
ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ।

# ਖਾਲਸਾ ਅਖਬਾਰ ਲਹੌਰ

2 ਮਾਰਚ 1900

# ਐ ਕੌਮ ਤੂੰ ਗੁਰੂ ਦੀਆਂ ਬਰਕਤਾਂ ਨੂੰ ਭੁੱਲ ਗਈ ਹੈਂ

ਐ ਕੌਮ ਤੂੰ ਦੇਖ ਜੋ ਜਿਨ੍ਹਾਂ ਕੌਮਾਂ ਨੇ ਅਪਨੇ ਗੁਰੂ ਦੀਆਂ ਬਰਕਤਾਂ ਨੂੰ ਹਰ ਦਮ ਯਾਦ ਰੱਖਿਆ ਹੈ ਸੋ ਕਿਸ ਤਰ੍ਹਾਂ ਦੁਨੀਆਂ ਪਰ ਫਲੀਆਂ ਅਤੇ ਫੁੱਲੀਆਂ ਹਨ ਅਰ ਉਨ੍ਹਾਂ ਦੇ ਪ੍ਰਤਾਪ ਦਾ ਸਤਾਰਾ ਕਿਸ ਤਰ੍ਹਾਂ ਚਮਕ ਰਿਹਾ ਹੈ। ਪ੍ਰੰਤੂ ਤੇਰੇ ਦਿਨ ਕੁਛ ਐਸੇ ਹੀ ਉਲਟੇ ਹੋ ਰਹੇ ਹਨ ਜਿਨ੍ਹਾਂ ਤੇ ਤੈਨੂੰ ਅਪਨੇ ਗੁਰੂਆਂ ਦੀ ਬਰਕਤਾਂ ਕੁਛ ਭੀ ਚੇਤੇ ਨਹੀਂ ਆਉਂਦੀਆਂ ਅਰ ਤੂੰ ਉਨ੍ਹਾਂ ਤੇ ਫਿਰਕੇ ਕ੍ਰਿਤਘਨਤਾ ਵੱਲ ਹੀ ਜਾ ਰਹੀ ਹੈਂ॥

ਹੇ ਕੌਮ ਤੂੰ ਯਾਦ ਕਰ ਅਪਨੇ ਪੁਰਾਣੇ ਉਨ੍ਹਾਂ ਦਿਨਾਂ ਨੂੰ ਜਦ ਤੇਰਾ ਕੁਛ ਨਾਮ ਅਤੇ ਨਸ਼ਾਨ ਭੀ ਇਸ ਸੰਸਾਰ ਪਰ ਨਹੀਂ ਸਾ ਅਰ ੪੩੧ ਸਾਲ ਤੇ ਇੱਕ ਮਹੀਨਾ ਪਹਿਲੇ ਤੇਰਾ ਕੁਛ ਪਤਾ ਭੀ ਨਹੀਂ ਸਾ ਕਿ ਤੈਂ ਪੈਦਾ ਹੋਕੇ ਕਯਾ ਕੁਛ ਕਰਨਾ ਹੈ ਪ੍ਰੰਤੂ ਇਸ ਤੇ ਉਰੇ ਆ ਕੇ ਭੀ ਤੂੰ ਇੱਕ ਇਸ ਬਨਾਵਟ ਪਰ ਰਹੀ ਜਿਸ ਪਰਕਾਰ ਸ਼ੇਰ ਦਾ ਬੱਚਾ ਅੱਖੀਂ ਖੁੱਲ੍ਹਨ ਤੇ ਪਹਿਲੇ ਹੁੰਦਾ ਹੈ ਜਿਸ ਤਰ੍ਹਾਂ ਉਹ ਮਾਸਾਹਾਰੀ ਸ਼ੇਰ ਨਿਰਾ ਬੱਚਾ ਹੋਨੇ ਦੇ ਕਾਰਨ ਦੁੱਧ ਪਰ ਹੀ ਅਪਨੀ ਪਾਲਨਾ ਕਰਦਾ ਹੈ ਇਸੇ ਤਰ੍ਹਾਂ ਤੈਂ ਭੀ ਅਪਨੇ ਜਨਮ ਤੇ ਮਗਰੋਂ ਕੁਛਕ ਕਾਲ ਨਿਰਾ ਭਜਨ ਕੀਰਤਨ ਅਤੇ ਸਹਨ ਸੀਲਤਾ ਨਾਲ ਹੀ ਦਿਨ ਕਟੀ ਕੀਤੀ ਸੀ, ਗੁਰੂ ਅਮਰ ਦਾਸ ਜੀ ਮਹਾਰਾਜ ਦਾ ਸਮਾਂ ਤੇਰੀ ਇਸ ਬਾਤ ਦੀ ਗਵਾਹੀ ਦੇ ਰਿਹਾ ਹੈ ਕਿ ਉਨ੍ਹਾਂ ਦੇ ਜਲ ਦੇ ਘੜੇ ਜਦ ਕਾਫਰ ਜਾਨ ਕੇ ਲੋਗ ਭੰਨ ਦੇਂਦੇ ਸਨ ਅਰ ਗਰੀਬ ਸਿੱਖ ਆਕੇ ਗੁਰੂ ਜੀ ਦੇ ਪਾਸੋਂ ਉਨ੍ਹਾਂ ਦਾ ਉਪਾਓ ਪੁੱਛਦੇ ਸਨ ਤਦ ਏਹੋ ਉੱਤ੍ਰ ਮਿਲਦਾ ਸਾ ਕਿ ਇਹ ਲੋਗ ਜ਼ੁਲਮ ਕਰਨੇ ਅਤੇ ਤੁਸੀਂ ਸਹਾਰਨੇ ਵਾਸਤੇ ਪੈਦਾ ਕੀਤੇ ਗਏ ਹੋ ਜਿਸ ਤੇ ਬਦਲਾ ਲੈਣਾ ਸਾਡਾ ਕੰਮ ਨਹੀਂ ਹੈ।

ਐ ਪੰਥ ਤੂੰ ਦੇਖ ਜੋ ਤੇਰੀ ਉਸ ਸਮਯ ਕਯਾ ਹਾਲਤ ਸੀ ਜਿਸ ਤੇ ਤੂੰ ਆਪਨੇ ਪਾਣੀ ਦੇ ਘੜੇ ਭੰਨਨੋਂ ਬਚਾਉਨ ਲਈ ਭੀ ਕਿਸੇ ਖਾਸ ਖਯਾਲ ਤੇ ਰੋਕਯ ਜਾਂਦਾ ਸਾ ਪ੍ਰੰਤੂ ਉਸ ਸਮਯ ਕੇਵਲ ਅਕਾਲ ਪੁਰਖ ਦਾ ਅਰਾਧਨ ਅਤੇ ਲੰਗਰ ਦਾ ਇੱਕ ਕਰਨਾ ਹੀ ਤੇਰੇ ਵਾਸਤੇ ਸਮਰੱਥਾ ਦਾ ਕਾਰਨ ਸਾ।

ਇਸ ਤੇ ਮਗਰੋਂ ਐ ਪੰਥ ਤੇਰੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇਂ ਤੇਰੇ ਸਮ੍ਹਨੇ ਜ਼ਾਲਮ ਪੁਰਖਾਂ ਦੇ ਹੱਥੋਂ ਤੱਤੇ ਰੇਤੇ ਸ਼ਰੀਰ ਪਰ ਪੁਆਏ ਅਤ ਤੱਤੇ ਤਵਿਆਂ ਪਰ ਖੜੇ ਹੋਕੇ ਨਦੀ ਵਿੱਚ ਪ੍ਰਾਣ ਗੁਵਾਏ ਪਰੰਤੂ ਜਿਸ ਤਰ੍ਹਾਂ ਇੱਕ ਨਿੱਕਾ ਬੇਟਾ ਬਾਪ ਦੀ ਬਿਪਤਾ ਨੂੰ ਦੇਖਕੇ ਸਵਾਇ ਰੋਣ ਤੇ ਕੁਛ ਭੀ ਮਦਦ ਨਹੀਂ ਦੇ ਸੱਕਦਾ ਇਸੇ ਪ੍ਰਕਾਰ ਉਸ ਸਮੇਂ ਤੇਰਾ ਸਵਾਇ ਹਾ ਹਾ ਕਾਰ ਤੇ ਹੋਰ ਕੁਛ ਭੀ ਜ਼ੋਰ ਨਹੀਂ ਚਲਦਾ ਸਾ॥

ਇਸ ਦੇ ਅਗਲੇ ਸਮਯ ਵਿੱਚ ਹੀ ਤੇਰੇ ਛੇਵੇਂ ਪਾਤਸ਼ਾਹ ਨੇ ਮੀਰੀ ਪੀਰੀ ਦੀ ਦੋ ਤਲਵਾਰਾਂ ਪਹਨਕੇ ਤੇਰੀ ਸ਼ੂਰਬੀਰਤਾ ਨੂੰ ਇਸ ਤਰ੍ਹਾਂ ਪਲਟਾ ਦਿੱਤਾ ਜਿਸ ਤਰ੍ਹਾਂ ਅੱਖੀਂ ਖੁਲ੍ਹਨੇ ਪਰ ਸ਼ੇਰ ਦਾ ਬੇਟਾ ਹਾਥੀਆਂ ਪਰ ਗਰਜਦਾ ਹੈ ਪਰ ਫਿਰ ਭੀ ਹੇ ਕੌਮ ਤੇਰੀਆਂ ਬਹਾਦਰੀਆਂ ਅਰ ਜੰਗ ਵਿੱਚ ਫਤੇ ਹਾਸਲ ਕਰਨੀਆਂ ਕੋਈ ਇਤਨੇ ਦਰਜੇ ਤਕ ਨਹੀਂ ਸਨ ਕਿ ਤੈਨੂੰ ਸਰਬਦਾ ਸੁਖੀ ਕਰ ਸਕਦੀਆਂ॥

ਓੜਕ ਨੂੰ ਐ ਕੌਮ ਤੇਰਾ ਉਹ ਸੱਚਾ ਪਿਤਾ ਸ਼ਹਨਸ਼ਾਹ ਆਇਆ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਨਾਮ ਕਹਾਇਆ ਜਿਸ ਨੇ ਤੈਨੂੰ ਸਿੰਘ ਸਜਾ ਕੇ ਸ਼ਿਕਾਰ ਦਾ ਢੰਗ ਸਿਖਾਇਆ ਅਰ ਤੇਰਾ ਦੀਨ ਅਤੇ ਦੁਨੀਆਂ ਦਾ ਕੰਮ ਕੇਵਲ ਜੰਗ ਹੀ ਸਮਝਾਇਆ ਸਾ। ਉਸ ਸਮਯ ਹੇ ਕੌਮ ਤੈਂ ਅਪਨੀ ਅਸਲੀ ਸੂਰਤ ਨੂੰ ਧਾਰਨ ਕਰ ਲੀਤਾ ਸਾ ਜਿਸ ਤੇ ਸ਼ਸਤ੍ਰ ਧਾਰੀ ਸ਼ੂਰਬੀਰਤਾ ਦਾ ਦਰਜਾ ਹਾਸਲ ਕੀਤਾ॥

ਫਿਰ ਹੁਣ ਤੂੰ ਦੇਖ ਕਿ ਤੇਰੇ ਨਾਲ ਕਿਆ 2 ਕਾਰਨ ਹੋਏ ਸੇ ਜਿਨ੍ਹਾਂ ਦੇ ਸੁਨਨੇ ਪਰ ਸਰੀਰ ਦੇ ਰੋਮ ਖੜੇ ਹੋ ਜਾਂਦੇ ਹਨ ਅਰ ਦਿਲ ਕੰਬ ਉਠਦਾ ਹੈ ਕਿਉਂਕਿ ਤੂੰ ਯਾਦ ਕਰ ਉਨ੍ਹਾਂ ਦਿਨਾਂ ਨੂੰ ਜਦ ਤੇਰੇ ਸੱਚੇ ਪਾਤਸ਼ਾਹ ਦੇ ਸ਼ਹਜ਼ਾਦੇ ਚਮਕੌਰ ਦੇ ਮੈਦਾਨ

ਵਿੱਚ ਤਲਵਾਰਾਂ ਨਾਲ ਕਤਲ ਕੀਤੇ ਸਨ ਅਰ ਬਾਕੀ ਦੇ ਦੋ ਸਰਹੰਦ ਦੀਆਂ ਨੀਵਾਂ ਹੇਠ ਦਬਾਏ ਸਨ ਫਿਰ ਤੇਰੇ ਮਹਾਰਾਜਾ ਧਿਰਾਜ ਦਸਮੇਂ ਪਾਤਸ਼ਾਹ ਦੀਆਂ ਧਰਮਾਤਮਾ ਮਹਾਰਾਣੀਆਂ ਦਿੱਲੀ ਵਿੱਚ ਬੰਦ ਹੋਈਆਂ ਸਨ ਅਰ ਫਿਰ ਤੇਰੇ ਮਗਰ ਸ਼ਾਹੀ ਦਲ ਇਸ ਤਰ੍ਹਾਂ ਫਿਰ ਰਹੇ ਸਨ ਜਿਸ ਤਰ੍ਹਾਂ ਸ਼ਕਾਰ ਮਗਰ ਸ਼ਕਾਰੀ ਫਿਰਦੇ ਹਨ ਜਿਨ੍ਹਾਂ ਦੇ ਹੱਥੋਂ ਤੇਰੇ ਲੱਖਾਂ ਬੇਗੁਨਾਹ ਬੱਚੇ ਤਲਵਾਰਾਂ ਨਾਲ ਕਤਲ ਹੋਏ ਅਰ ਚਰਖੀਆਂ ਪਰ ਸਿਰ ਚੜ੍ਹਾਏ ਗਏ ਸਨ॥

ਓੜਕ ਨੂੰ ਐ ਕੌਮ ਤੇਰੀ ਤੇਗ ਨੇ ਉਸ ਗੁਰੂ ਦੀ ਬਰਕਤ ਪਾਕੇ ਅਪਨੇ ਹੱਥ ਫਤੇ ਪਾਈ ਅਰ ਇਸ ਪੰਜਾਬ ਦੇ ਵਿੱਚ ਤੇਰੀ ਰਾਜਧਾਨੀਆਂ ਬਨਾਈਆਂ ਜਿਸ ਤੇ ਸੈਂਕੜੇ ਸਰਦਾਰਾਂ ਦੇ ਘਰਾਣੇ ਅੱਜ ਤਕ ਬ੍ਰਾਜਮਾਨ ਹਨ ਜੋ ਸਰਕਾਰ ਅੰਗ੍ਰੇਜ਼ੀ ਦੇ ਰਾਜ ਵਿੱਚ ਇੱਜ਼ਤ ਨਾਲ ਅਪਨਾ ਸੁੱਖ ਭੋਗ ਰਹੇ ਹਨ। ਇਸਤੇ ਬਿਨਾਂ ਤੇਰੇ ਜੰਗੀ ਬਹਾਦਰ ਸਰਕਾਰ ਅੰਗਰੇਜ਼ੀ ਦੇ ਝੰਡੇ ਹੇਠ ਅਪਨੀ ਸੱਚੀ ਸੂਰਬੀਰਤਾ ਦਿਖਾ ਕੇ ਸਰਦਾਰ ਬਹਾਦਰ ਅਤੇ ਜੰਗ ਬਹਾਦਰ ਬਨੇ ਹੋਏ ਹਨ॥

ਐ ਕੌਮ ਤੂੰ ਦੇਖ ਜੋ ਕਿਸ ਹਾਲਤ ਵਿਚੋਂ ਨਿਕਲਕੇ ਉਸ ਗੁਰੂ ਦੀ ਕ੍ਰਿਪਾ ਨਾਲ ਤੂੰ ਕੇਹੜੇ ਦਰਜੇ ਤਕ ਪਹੁੰਚ ਗਈ ਹੈਂ, ਜਿਸ ਤੇ ਸਾਰੀ ਦੁਨੀਆਂ ਤੇਰੀ ਬਾਜ਼ੂਆਂ ਦੀ ਤਾਕਤ ਨੂੰ ਸ਼ਾਬਾਸ ਕਰ ਰਹੀ ਹੈ, ਪਰ ਸ਼ੋਕ ਜੋ ਤੈਂ ਅਪਨੇ ਗੁਰੂ ਦੀਆਂ ਸੱਚੀਆਂ ਬਰਕਤਾਂ ਨੂੰ ਭੁਲਾ ਦਿੱਤਾ ਹੈ, ਇਸ ਵਾਸਤੇ ਤੂੰ ਜਾਗ ਅਰ ਸਵਾਧਾਨ ਹੋ ਅਤੇ ਕਲਗੀਧਰ ਮਹਾਰਾਜ ਦੀਆਂ ਉਨ੍ਹਾਂ ਸੱਚੀਆਂ ਬਰਕਤਾਂ ਨੂੰ ਯਾਦ ਕਰ॥ ♦♦♦♦

---

# *ਭਾਈ ਦਿੱਤ ਸਿੰਘ ਕਿ ਗਿਆਨੀ ਦਿੱਤ ਸਿੰਘ*

ਬਹੁਤ ਸਾਰੇ ਪਾਠਕਾਂ ਵਲੋਂ ਇਹ ਸਵਾਲ ਕੀਤਾ ਜਾਂਦਾ ਹੈ ਕਿ ਤੁਸੀਂ ਗਿਆਨੀ ਦਿੱਤ ਸਿੰਘ ਨੂੰ ਭਾਈ ਦਿੱਤ ਸਿੰਘ ਕਿਉਂ ਲਿਖਣਾ ਸ਼ੁਰੂ ਕਰ ਦਿੱਤਾ ਹੈ? ਕਈ ਪਾਠਕ ਵੀਰ ਤਾਂ ਭਾਵੁਕ ਵੀ ਹੋ ਗਏ ਸਨ ਕਿ ਉਹ ਮਹਾਨ ਵਿਦਵਾਨ ਤਾਂ ਗਿਆਨੀ ਨਾਲ ਹੀ ਜਾਣੇ ਜਾਂਦੇ ਹਨ। ਅਜੇਹੇ ਸੂਝਵਾਨ ਪਾਠਕਾਂ ਦੀ ਭਾਵੇਂ ਉਸੀ ਸਮੇਂ ਹੀ ਤਸੱਲੀ ਕਰਾ ਦਿੱਤੀ ਜਾਂਦੀ ਹੈ ਤੇ ਉਹ ਖੁਸ਼ੀ ਖੁਸ਼ੀ ਸਾਡੀ ਗੱਲ ਮੰਨ ਵੀ ਲੈਂਦੇ ਹਨ, ਫਿਰ ਵੀ ਆਮ ਪਾਠਕਾਂ ਨੂੰ ਇਹ ਦੱਸਣਾ ਅਪਨਾ ਫ਼ਰਜ ਸਮਝਦੇ ਹਾਂ ਕਿ 'ਭਾਈ' ਸ਼ਬਦ ਇੱਕ ਉੱਚੀ ਪੱਦਵੀ ਵਾਲਾ ਤੇ ਬਹੁਤ ਹੀ ਸਤਿਕਾਰਯੋਗ ਸ਼ਬਦ ਹੈ ਜੋ ਹਰ ਇੱਕ ਲਈ ਨਹੀਂ ਵਰਤਿਆ ਜਾ ਸਕਦਾ। ਦੂਜੇ ਬੰਨੇ 'ਗਿਆਨੀ' ਇੱਕ ਯੋਗਤਾ ਹੈ ਜੋ ਕਿ ਗਿਆਨੀ ਦੀ ਪ੍ਰੀਖਿਆ ਦੇਣ ਵਾਲੇ ਜਾਂ ਗਿਆਨੀ ਇੱਕ ਆਮ ਪ੍ਰਚੱਲਤ ਸ਼ਬਦ ਬਣ ਗਿਆ ਹੈ ਕਿ ਕਿਸੇ ਵੀ ਸਰਦਾਰ ਨੂੰ ਗਿਆਨੀ ਕਹਿ ਦਿੱਤਾ ਜਾਂਦਾ ਹੈ।

ਇਸੇ ਤਰ੍ਹਾਂ ਸਾਡੇ ਬਜੁਰਗਾਂ ਵਲੋਂ ਬਿਨ੍ਹਾਂ ਖੋਜ ਕੀਤਿਆਂ (ਕਿਉਂਕਿ ਗਿਆਨੀ ਪਾਸ ਹੋਣ ਕਰਕੇ ਪਿੱਛੇ ਗਿਆਨੀ ਲਿਖਦੇ ਸਨ) ਗਿਆਨੀ ਦਿੱਤ ਸਿੰਘ ਨਾਂ ਨਾਲ ਹੀ ਮਸ਼ਹੂਰ ਕਰ ਦਿੱਤਾ ਸੀ- ਪਰ ਡਾ. ਕਰਨੈਲ ਸਿੰਘ ਸੋਮਲ ਹੁਰਾਂ ਨੇ ਕਈ ਸਾਲਾਂ ਦੀ ਮਿਹਨਤ ਉਪਰੰਤ ਜੋ ਬਹੁਤ ਹੀ ਖੋਜ ਭਰਪੂਰ ਤੇ ਭਰੋਸੇਯੋਗ ਕਿਤਾਬ ਲਿਖੀ ਹੈ ਉਸ ਦਾ ਨਾਂ ਹੀ "ਭਾਈ ਦਿੱਤ ਸਿੰਘ ਗਿਆਨੀ" (ਜੀਵਨ, ਰਚਨਾ ਤੇ ਸ਼ਖਸ਼ੀਅਤ) ਲਿਖਕੇ ਇਸ ਅਸਲੀਅਤ ਨੂੰ ਉਜਾਗਰ ਕੀਤਾ ਹੈ। ਉਹਨਾਂ ਨੇ ਆਪਣੀ ਦਲੀਲ ਰਾਹੀਂ ਦੱਸਿਆ ਹੈ ਕਿ ਭਾਈ ਦਿੱਤ ਸਿੰਘ ਜੀ ਨੇ ਆਪਣੀਆਂ ਬਹੁਤੀਆਂ ਪੁਸਤਕਾਂ ਤੇ ਇਕ ਲੇਖਕ ਵਜੋਂ ਆਪਣਾ ਨਾਂ ਖੁਦ ਭਾਈ ਦਿੱਤ ਸਿੰਘ ਗਿਆਨੀ ਪ੍ਰੋ. ਓਰਿਐਂਟਲ ਕਾਲਜ ਲਹੌਰ ਲਿਖਿਆ ਹੋਇਆ ਹੈ। ਭਾਵ ਇਹ ਹੈ ਕਿ ਉਹਨਾਂ ਨੇ ਆਪਣੀ ਵਿਦਵਤਾ ਦੇ ਬੱਲਬੁੱਤੇ ਤੇ ਇਹ ਸਤਿਕਾਰਯੋਗ ਪਦਵੀ ਹਾਸਲ ਕਰ ਲਈ ਸੀ। ਇਸ ਲਈ ਇਹਨਾਂ ਨੂੰ ਭਾਈ ਦਿੱਤ ਸਿੰਘ ਗਿਆਨੀ ਹੀ ਕਿਹਾ ਜਾਂਦਾ ਸੀ।

ਸੋ ਪਾਠਕਾਂ ਦੇ ਧਿਆਨ ਵਿੱਚ ਲਿਆਕੇ ਇਹ ਸ਼ੰਕਾ ਦੂਰ ਕੀਤੀ ਗਈ ਹੈ ਕਿ ਗਿਆਨੀ ਉਹਨਾਂ ਦੀ ਵਿਦਿਅਕ ਯੋਗਤਾ ਸੀ ਤੇ ਭਾਈ ਉਹਨਾਂ ਦਾ ਰੁੱਤਬਾ ਸੀ। ਸੋ ਸਮੂਹ ਪਾਠਕਾਂ, ਵਿਸ਼ਵ ਭਰ ਦੀਆਂ ਸੰਗਤਾਂ ਨੂੰ ਹੁਣ ਕਿਸੇ ਕਿਸਮ ਦਾ ਸ਼ੱਕ ਨਹੀਂ ਰਹਿਣਾ ਚਾਹੀਦਾ ਕਿ ਗਿਆਨੀ ਦਿੱਤ ਸਿੰਘ ਨਹੀਂ ਬਲਕਿ ਉਹ ਭਾਈ ਦਿੱਤ ਸਿੰਘ ਗਿਆਨੀ ਸਨ। ਸੋ ਅੱਗੇ ਤੋਂ ਸਾਰੇ ਉਹਨਾਂ ਨੂੰ ਭਾਈ ਦਿੱਤ ਸਿੰਘ ਗਿਆਨੀ ਨਾਲ ਹੀ ਸੰਬੋਧਨ ਕਰਨ ਜਾਂ ਲਿਖਣ।

♦♦♦♦ ਮੁੱਖ ਸੰਪਾਦਕ

ਸੰਪਾਦਕੀ

# ਖਾਲਸਾ ਮੇਰੋ ਰੂਪ ਹੈ ਖਾਸ

ਗੁਰੂ ਨਾਨਕ ਦੇਵ ਜੀ ਦੇ ਸਿੱਖੀ ਦੇ ਬੂਟੇ ਨੂੰ ਅਨੰਦਪੁਰ ਸਾਹਿਬ ਦੀ ਧਰਤੀ ਤੇ 13 ਅਪ੍ਰੈਲ 1699 ਨੂੰ ਵਿਸਾਖੀ ਵਾਲੇ ਦਿਨ ਉਦੋਂ ਬੂਰ ਪਿਆ, ਜਦੋਂ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਖ਼ਾਲਸੇ' ਦੀ ਸਾਜਨਾ ਕੀਤੀ। ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਦੇਣ ਉਪਰੰਤ, ਉਹਨਾਂ ਪਾਸੋਂ ਆਪ ਅੰਮ੍ਰਿਤ ਛੱਕ ਕੇ ਦੁਨੀਆਂ ਦੇ ਇਤਿਹਾਸ ਵਿੱਚ 'ਆਪੇ ਗੁਰ ਚੇਲਾ' ਦੀ ਮਿਸਾਲ ਕਾਇਮ ਕਰਕੇ, ਅਜੇਹਾ ਮੀਲ ਪੱਥਰ ਗੱਡ ਦਿੱਤਾ ਜਿਸ ਦੀ ਉਦਾਹਰਣ ਅੱਜ ਤੱਕ ਨਹੀਂ ਮਿਲੀ। ਖਾਲਸਾ ਨਾਂ ਦੀ ਇੱਕ ਅਨੋਖੀ ਕੌਮ ਨੂੰ ਪ੍ਰਗਟ ਕਰ ਦਿੱਤਾ।ਪੰਜ ਪਿਆਰਿਆਂ ਨੂੰ ਸਿੰਘ ਸਜਾ ਕੇ ਸੰਗਤ ਨੂੰ ਹੁਕਮ ਦਿੱਤਾ ਕਿ "ਖ਼ਾਲਸਾ ਮੇਰੋ ਰੂਪ ਹੈ ਖਾਸ, ਖ਼ਾਲਸੇ ਮਹਿ ਹੌ ਕਰੌ ਨਿਵਾਸ।" ਭਾਵ ਪੰਜ ਪਿਆਰਿਆਂ ਵਿੱਚ ਆਪਣਾ ਵਾਸਾ ਹੋਣ ਦਾ ਸੰਦੇਸ਼ ਦਿੱਤਾ।

ਪਰ ਬਹੁਤ ਹੀ ਦੁੱਖ ਨਾਲ ਲਿਖਣਾ ਪੈ ਰਿਹਾ ਹੈ ਕਿ ਜਿਸ ਮਕਸਦ ਨਾਲ ਸ੍ਰੀ ਗੁਰੂ ਗੋਬਿੰਦ ਜੀ ਨੇ ਖਾਲਸੇ ਦੀ ਸਿਰਜਣਾ ਕੀਤੀ ਸੀ ਤੇ ਉਸ ਨੂੰ ਜੋ ਤਾਕਤ ਬਖਸ਼ਿਸ਼ ਕੀਤੀ ਸੀ, ਉਸ ਤੋਂ ਉਹ ਸ਼ਰੇਆਮ ਮੁਨਕਰ ਹੋ ਰਿਹਾ ਹੈ। ਗੁਰੂ ਨੇ ਇੱਕ ਵਖਰੀ ਦਿੱਖ ਦਿਤੀ ਸੀ। ਗੁਰੂ ਪ੍ਰਥਾ ਬੰਦ ਕਰਕੇ, ਇੱਕ ਜਾਗਦੀ ਜੋਤ, ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਸੀ ਤੇ ਹੁਕਮ ਦਿਤਾ ਸੀ ਕਿ ਅਗੇ ਤੋਂ ਇਹੀ ਤੁਹਾਡਾ ਗੁਰੂ ਏ ਇਸੇ ਤੋਂ ਹਰ ਦੁੱਖ ਸੁੱਖ ਵੇਲੇ ਸੇਧ ਲੈਣੀ ਹੈ।

ਗੁਰੂ ਜੀ ਦੀ ਇਹ ਯੁੱਗ ਪਲਟਾਊ ਦੇਣ ਸੀ ਜੋ ਉਹਨਾਂ ਨੇ ਆਪਣਾ ਪਿਤਾ ਵਾਰਕੇ, ਚਾਰ ਪੁੱਤਰ ਸ਼ਹੀਦ ਕਰਵਾਕੇ ਭਾਵ ਕਿ ਸਾਰਾ ਸਰਬੰਸ ਕੁਰਬਾਨ ਕਰਕੇ ਇਕ ਨਵੇਂ ਯੁਗ ਦੀ ਸ਼ੁਰੂਆਤ ਕੀਤੀ ਸੀ, ਇੱਕ ਖਾਲਸ ਸੋਚ ਨੂੰ ਜਨਮ ਦਿੱਤਾ ਸੀ। ਇੰਨੀ ਵੱਡੀ ਕੁਰਬਾਨੀ ਅੱਜ ਤੱਕ ਨਾ ਕਿਸੇ ਕੀਤੀ ਤੇ ਨਾ ਹੀ ਕੋਈ ਕਰ ਸਕੇਗਾ। ਇਸ ਅਦੁੱਤੀ ਤੇ ਬੇਮਿਸਾਲ ਕੁਰਬਾਨੀ ਪਿੱਛੋਂ ਜਿਸ ਸੋਚ ਕੇ ਜਨਮ ਲਿਆ ਸੀ, ਉਹ ਖਾਲਸਾ ਪੰਥ ਲਈ ਕਾਇਮ ਕੀਤੇ ਦਿਸ ਹੱਦਿਆਂ ਨੂੰ ਆਗਵਾਈ ਦੇਣ ਵਾਲੀ ਸੀ।ਜਿਨਾਂ ਵਿੱਚ ਵਿਚਰਦਿਆਂ ਹੀ ਗੁਰੂ ਜੀ ਦੀ ਸੋਚ ਤੇ ਪਹਿਰਾ ਦੇਣ ਦਾ ਸ਼ੰਦੇਸ਼ ਦਿਤਾ ਸੀ। ਬਹੁਤ ਹੀ ਪ੍ਰਭਾਵਸ਼ਾਲੀ ਤੇ ਅਦੁੱਤੀ ਸ਼ਖਸ਼ੀਅਤ ਵਾਲੀ ਦਿੱਖ, ਸੱਚੇ ਸੁਚੇ ਕਿਰਦਾਰ ਵਾਲਾ ਪਹਿਰਾਵਾ, ਰਹਿਣੀ ਬਹਿਣੀ ਦੇ ਨਾਲ ਨਾਲ ਅੰਮ੍ਰਿਤ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ਼ ਹੈ ਤੇ ਕਦਮ ਕਦਮ ਤੇ ਸੇਧ ਲੈਣ ਦੇ ਫਲਸਫੇ ਆਦਿ ਦੇ ਸੁਮੇਲ ਵਿਚੋਂ ਹੀ "ਖ਼ਾਲਸਾ" ਨਿਖਾਰ ਕੇ ਪੇਸ਼ ਕੀਤਾ ਗਿਆ ਸੀ। ਰਹਿੰਦੀ ਦੁਨੀਆਂ ਤੀਕਰ ਜਿਊਂਦੀ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ, ਸਿੱਖਾਂ ਲਈ ਹੀ ਨਹੀਂ, ਸਮੂਹ ਜਗਤ ਲਈਂ ਗੁਰੂ ਦਾ ਰੁਤਬਾ ਦੇਣਾ, ਦੁਨੀਆਂ ਦੇ ਤਖਤੇ ਤੇ ਇਕ ਸਦੀਵੀ ਤਬਦੀਲੀ ਦਾ ਫਤਿਹਨਾਮਾ ਸੀ। ਗੁਰੂ ਨਾਨਕ ਦੇਵ ਜੀ ਦੀ ਸਿੱਖੀ ਚੋਂ ਜਨਮੇ ਖਾਲਸੇ ਲਈ ਖੁਸ਼ ਨਸੀਬੀ ਦਾ ਚਾਨਣ ਮੁਨਾਰਾ ਸੀ, ਸਰਬ ਸਾਂਝੀਵਾਲਤਾ ਦਾ ਮੀਲ ਪੱਥਰ ਸੀ ਅਤੇ ਦੁਨੀਆਂ ਦੇ ਹਰ ਪ੍ਰਾਣੀ ਨੂੰ ਬਰਾਬਰਤਾ ਦੇ ਅੰਮ੍ਰਿਤ ਪਿਆਲੇ ਦੀ ਬਖਸ਼ਿਸ਼ ਸੀ। ਇਹ ਸਿੱਖ ਕੌਮ ਲਈ, ਖ਼ਾਲਸੇ ਰੂਪ ਵਿੱਚ ਇੱਕ ਵੱਡਮੁੱਲਾ ਖਜ਼ਾਨਾ ਹੈ। ਸਮਾਂ ਆਪਣੀ ਤੋਰੇ ਤੁਰਨ ਲੱਗਾ, ਖਾਲਸਾ ਆਪਣੀ ਸ਼ਾਨੋ ਸ਼ੌਕਤ ਵਿੱਚ ਗਲਤਾਨ ਹੋਣ ਲੱਗਾ, ਅਤੇ ਦੋਖੀ ਆਪਣੀ ਵਿਉਂਤ ਬੰਦੀ 'ਚ ਸਫਲ ਹੋਣ ਲਈ ਕਮਰ ਕਸੇ ਕਰਨ ਲੱਗੇ।

ਜਲਦੀ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ ਗੁਰੂ ਡੰਮ, ਦੇਹਧਾਰੀਆਂ, ਡੇਰਾਵਾਦੀਆਂ, ਬਿਪਰਵਾਦੀਆਂ, ਵਹਿਮਾਂ ਭਰਮਾਂ ਦੇ ਅਜੇਹੇ ਜਾਲ ਤਿਆਰ ਕਰ ਲਏ ਗਏ ਜਿਸ ਵਿੱਚ ਖਾਲਸਾ ਜਲਦੀ ਹੀ ਫੱਸ ਗਿਆ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਇਮ ਹੋਇਆ ਉਸ ਨੇ ਸਿੱਖੀ ਤੇ ਸਿੱਖ ਵਿਰਾਸਤ ਨੂੰ ਸਾਂਭਣ ਦੀ ਕੋਸ਼ਿਸ਼ ਕੀਤੀ, ਪਰ ਦਸਮ ਪਿਤਾ ਜੀ ਦੇ ਸੰਦੇਸ਼ ਨੂੰ ਪੂਰੀ ਤਰਾਂ ਕਾਇਮ ਨਹੀਂ ਕਰ ਸਕੇ। ਕਿਹਾ ਜਾਂਦਾ ਹੈ ਉਹਨਾਂ ਦਾ ਵਿਆਹ ਵੀ ਪੂਰੀ ਤਰ੍ਹਾਂ ਗੁਰੂ ਰਹੁ ਰੀਤਾਂ ਮੁਤਾਬਿਕ ਨਹੀਂ ਸੀ ਹੋਇਆ। ਫਿਰ ਵੀ ਜਿਵੇਂ ਕਿਵੇਂ ਇਸ ਰਾਜ ਵਿੱਚ 1839 ਤੱਕ ਸਿੱਖੀ ਪ੍ਰਫੁਲਤ ਹੋਈ ਤੇ ਗਿਣਤੀ 1 ਕਰੋੜ ਤੋਂ ਵੀ ਵੱਧ ਗਈ ਸੀ ਪ੍ਰੰਤੂ ਅਗਲੇ ਦਸ ਸਾਲਾਂ ਵਿੱਚ ਘੱਟਦੀ ਘੱਟਦੀ 18 ਲੱਖ ਦੇ ਕਰੀਬ ਰਹਿ ਗਈ ਸੀ ਤੇ 1861 ਦੀ ਮਰਦਮ ਸ਼ੁਮਾਰੀ ਤੱਕ ਇਹ ਕਿਹਾ ਜਾਣ ਲੱਗ ਪਿਆ ਸੀ ਕਿ ਅਗਲੇ 25 ਸਾਲਾਂ ਵਿੱਚ ਸਿੱਖ ਸਿਰਫ ਅਜੈਬ ਘਰਾਂ ਵਿੱਚ ਹੀ ਤਸਵੀਰਾਂ ਰਾਹੀਂ ਵੇਖਿਆ ਜਾ ਸਕਿਆ ਕਰਨਗੇ।

ਇਸਾਈਆਂ ਦੇ ਪ੍ਰਚਾਰ, ਗੁਰੂ ਡੰਮ, ਡੇਰਾਵਾਦ ਦੀ ਪ੍ਰਫੁਲਤਾ ਤੇ ਆਰੀਆ ਸਮਾਜ ਦੀ ਚੜ੍ਹਤ ਹੋ ਰਹੀ ਸੀ। ਇਸ ਸਮੇਂ ਸਿੰਘ ਸਭਾ ਅੰਮ੍ਰਿਤਸਰ ਨੇ ਜਨਮ ਲਿਆ ਤੇ ਇਸ ਦੇ

ਮੋਢੀ ਸੰਸਥਾਪਕਾਂ ਵਿੱਚ ਭਾਈ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ, ਭਾਈ ਜਵਾਹਰ ਸਿੰਘ, ਭਾਈ ਮਾਇਆ ਸਿੰਘ, ਬਾਬਾ ਖੇਮ ਸਿੰਘ ਬੇਦੀ, ਸ. ਠਾਕਰ ਸਿੰਘ ਸੰਧਾਂਵਾਲੀਆ, ਗਿਆਨੀ ਗਿਆਨ ਸਿੰਘ ਤੇ ਸ.ਅਮਰ ਸਿੰਘ ਸਨ। ਪ੍ਰੰਤੂ ਇਸ ਵਿੱਚ ਆਪਸੀ ਮਤਭੇਦ ਉਤਪਨ ਹੋਣ ਕਰਕੇ ਸਿੰਘ ਸਭਾ ਲਹੌਰ ਦਾ ਜਨਮ ਹੋਇਆ ਤੇ ਭਾਈ ਦਿੱਤ ਸਿੰਘ ਵਰਗੇ ਸਿੱਖੀ ਦੇ ਸੱਚੇ ਸੁਚੇ ਪਹਿਰੇਦਾਰ ਇਸ ਦੇ ਸੰਸਥਾਪਕ ਬਣੇ। ਜਲਦੀ ਹੀ ਹਜਾਰਾਂ ਦੀ ਗਿਣਤੀ ਵਿੱਚ ਸਿੰਘ ਸਭਾਵਾਂ ਇਸ ਸਿੰਘ ਸਭਾ ਨਾਲ ਜੁੜ ਗਈਆਂ। ਭਾਵ ਸਿੱਖ ਕੌਮ ਦੀ ਬਰਬਾਦੀ ਵਿੱਚ ਕੁੱਝ ਠੱਲ ਪਈ। ਪਰ ਬਦਕਿਸਮਤੀ! 1898 ਵਿੱਚ ਪ੍ਰੋ. ਗੁਰਮੁਖ ਸਿੰਘ ਤੇ 1901 ਵਿੱਚ ਭਾਈ ਦਿੱਤ ਸਿੰਘ ਦੇ ਸਦੀਵੀ ਵਿਛੋੜੇ ਕਾਰਨ ਹਾਲਾਤ ਫਿਰ ਉਸੇ ਮੋੜ ਮੁੜਣ ਲੱਗੇ ਤੇ ਇਸ ਪੂਰੀ ਸਦੀ ਵਿੱਚ ਹਾਲਾਤ ਏਨੇ ਬੱਦਤਰ ਹੋ ਚੁੱਕੇ ਹਨ ਕਿ ਬਿਆਨ ਨਹੀਂ ਕੀਤੇ ਜਾ ਸਕਦੇ। ਉਦੋਂ ਤੋਂ ਲੈ ਕੇ ਹੁਣ ਤੱਕ ਡੇਰਾਵਾਦ, ਪਖੰਡਵਾਦ, ਬਿਪਰਵਾਦ, ਮਹੰਤਵਾਦ ਨੇ ਰਾਜਨੀਤੀ ਦੀ ਤਾਕਤ ਨਾਲ ਸਿੱਖੀ ਤੇ ਖਾਲਸਾ ਪੰਥ ਨੂੰ ਆਪਣੀ ਜਕੜ ਵਿੱਚ ਲੈ ਰੱਖਿਆ ਹੈ।

ਨਿੱਤ ਨਵੇਂ ਵਿਵਾਦ, ਨਵੀਆਂ ਅਫਵਾਵਾਂ, ਨਵੇਂ ਗੁੰਝਲਦਾਰ ਮਸਲੇ, ਨਵੀਆਂ ਚਣੌਤੀਆਂ ਪੈਦਾ ਕੀਤੀਆਂ ਜਾ ਰਹੀਆਂ ਹਨ। ਗਾਹੇ ਵਗਾਹੇ ਬਿਪਰਵਾਦ ਨੂੰ ਉਜਾਗਰ ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਖਾਲਸੇ ਨੂੰ ਧੜਿਆਂ ਵਿੱਚ ਵੰਡ ਦਿੱਤਾ ਗਿਆ ਹੈ। ਗੁਰੂ ਜੀ ਦਾ ਖਾਲਸਾ ਅੱਜ ਉਹਨਾਂ ਦੀ ਬਖਸ਼ੀ ਜੋਤ ਦੀਆਂ ਵੰਡੀਆਂ ਪਾਉਣ ਲਈ ਨੰਗੀਆਂ ਤਲਵਾਰਾਂ ਲਈ ਖੜਾ ਹੈ, ਉਸ ਜਾਗਦੀ ਜੋਤ ਦੇ ਸ਼ਰੀਕ ਪੈਦਾ ਕਰ ਰਿਹਾ ਹੈ। ਆਪਣੀ ਦੂਸ਼ਣਬਾਜੀ 'ਤੇ ਹਰ ਧਿਰ ਆਪਣੇ ਆਪ ਨੂੰ ਸੱਚਾ ਸਿੱਖ ਅਖਵਾਉਣ ਦਾ ਦਾਵ੍ਹਾ ਕਰਦੀ ਆ ਰਹੀ ਹੈ। ਗੁਰੂ ਜੀ ਦਾ ਖਾਲਸਾ ਅੱਜ ਰਸਤੇ ਤੋਂ ਭਟਕਿਆ ਫਿਰ ਰਿਹਾ ਹੈ। ਕੋਈ ਵੀ ਸੇਧ ਦੇਣ ਵਾਲਾ ਨਹੀਂ ਹੈ। ਸਿੱਖੀ ਤੇ ਖਾਲਸਾ ਕੌਮ ਦੇ ਅਲੰਬੜਦਾਰ ਆਪਣੀ ਰਾਜਨੀਤੀਕ ਤਾਕਤ ਦੇ ਜ਼ੋਰ ਨਾਲ ਆਪਣੀ ਮਰਜ਼ੀ ਮੁਤਾਬਿਕ, ਲਾਭ ਮੁਤਾਬਿਕ, ਇਸ ਨੂੰ ਵਰਤਦੇ ਆ ਰਹੇ ਹਨ। ਨਾ ਕਿਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਸਦੀਵੀ ਸੰਦੇਸ਼ ਦੀ ਪ੍ਰਵਾਹ ਹੈ, ਨਾ ਹੀ ਸਰਬ ਸਾਂਝੀਵਾਲਤਾ ਦੇ ਪ੍ਰਤੀਕ ਹਾਜਰ ਨਾਜਰ ਗੁਰੂ ਜੀ ਦੀ ਜਾਗਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਿਸੇ ਨੂੰ ਡਰ ਭੈਅ ਹੈ-ਵਾਹਿਗੁਰੂ ਇਹਨਾਂ ਨੂੰ ਆਪ ਹੀ ਸੁਮੱਤ ਬਖਸ਼ੇ!

ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆਂ ਦਾ ਇੱਕ ਇੱਡਾ ਵੱਡਾ ਸੁਮੰਦਰ ਹੈ ਜਿਸ ਵਿੱਚ ਹਰ ਤਰ੍ਹਾਂ ਦੇ ਕੀਮਤੀ ਹੀਰੇ ਮੋਤੀ ਮਿਲ ਸਕਦੇ ਹਨ, ਹਰ ਤਰ੍ਹਾਂ ਦੀ ਜੀਵਨ ਜਾਂਚ, ਮਨੁੱਖਤਾ ਦੀ ਭਲਾਈ, ਹਰ ਖੁਸ਼ੀ, ਗਮੀਂ ਸਮੇਂ ਦੀ ਬਾਣੀ, ਮਨੁੱਖ ਦੇ ਹਰ ਪ੍ਰਸ਼ਨ ਦਾ ਉਤਰ, ਭਾਵ ਜਿੰਦਗੀ ਦੇ ਹਰ ਪਹਿਲੂ ਦਾ ਜਵਾਬ ਇਸ ਬਹੁਤ ਹੀ ਸਤਿਕਾਰਯੋਗ ਤੇ ਪੱਥ ਪ੍ਰਦਰਸ਼ਕ ਗ੍ਰੰਥ ਵਿਚੋਂ ਮਿਲ ਸਕਦਾ ਹੈ। ਫਿਰ ਵੀ ਪਤਾ ਨਹੀਂ ਕਿਉਂ ਅੰਮ੍ਰਿਤ ਦੀ ਪਹੁਲ ਪ੍ਰਾਪਤ ਕਰਨ ਉਪਰੰਤ ਵੀ ਬਹੁਤ ਸਾਰੇ ਸਿੰਘ, ਮੜ੍ਹੀਆਂ, ਮਸਾਣਾ, ਚੇਲਿਆਂ, ਦੇਹਧਾਰੀਆਂ ਗੁਰੂ, ਸਮਾਧਾਂ, ਜਠੇਰਿਆਂ ਦੇ ਮਿਟੀ ਦੇ ਢੇਰਾਂ 'ਤੇ ਮੱਥੇ ਰਗੜਦੇ ਫਿਰਦੇ ਹਨ? ਕਿਉਂ ਲਾਲਾਂ ਵਾਲੇ ਪੀਰਾਂ ਤੋਂ ਪੁੱਤਰਾਂ ਦੀਆਂ ਦਾਤਾਂ ਮੰਗਦੇ ਫਿਰਦੇ ਹਨ? ਕਿਉਂ ਗੁੱਗੇ ਦੀਆਂ ਮਜ਼ਾਰਾਂ 'ਤੇ ਚੂਰਮੇ ਚੁੱਕੀ ਫਿਰਦੇ ਹਨ? ਨਾੜੀਮਾਰ, ਕੁੜੀਮਾਰ, ਭਰੂਣ ਹਤਿਆਂ, ਇਹ ਸਭ ਹਰ ਇੱਕ ਪ੍ਰਾਣੀ ਲਈ ਪਾਪ ਹੈ, ਖਾਸ ਕਰਕੇ ਖਾਲਸੇ ਲਈ- ਫਿਰ ਵੀ ਸਮਝ ਨਹੀਂ ਆਉਂਦੀ ਕਿ ਖਾਲਸਾ ਸਮਝਣ ਦੀ ਕੋਸ਼ਿਸ਼ ਕਿਉਂ ਨਹੀਂ ਕਰ ਰਿਹਾ, ਕਿਉਂ ਬਿਪਰਵਾਦ ਜਿਹੇ ਮਾਰੂ ਕਰਮ ਕਾਡਾਂ ਦਾ ਝੋਲੀ ਚੁੱਕ ਬਣਿਆ ਫਿਰਦਾ ਹੈ?

ਅਖੀਰ ਵਿੱਚ ਇਹ ਗੱਲ ਕਹਿਣ ਤੋਂ ਸੰਕੋਚ ਨਹੀਂ ਕਰਾਂਗੇ ਕਿ ਸਮਾਂ ਬੜਾ ਸਮਰੱਥ ਹੁੰਦਾ ਏ, ਸਚਾਈ ਹਮੇਸ਼ਾ ਹੀ ਦੇਰੀ ਨਾਲ ਜਿੱਤਦੀ ਏ, ਤਾਕਤਾਂ ਹਮੇਸ਼ਾ ਨਾਲ ਨਹੀਂ ਰਹਿੰਦੀਆਂ, ਸੀਨਾ ਜੋਰੀ, ਧੱਕੇਸ਼ਾਹੀ, ਝੂਠ, ਫਰੇਬ, ਠੱਗੀ ਠੋਰੀ, ਤਾਨਾਸ਼ਾਹੀ ਆਦਿ ਬਹੁਤ ਥੋੜੇ ਸਮੇਂ ਦੇ ਸਾਥੀ ਹੁੰਦੇ ਹਨ। ਆਖਰ ਤਾਂ ਅਮਲਾਂ ਉਪਰ ਹੀ ਨਬੇੜਾ ਹੁੰਦਾ ਹੈ। ਸੋ ਹੇ! ਸਿੱਖੀ ਦੇ ਪਹਿਰੇਦਾਰੋ, ਇਸ ਦੇ ਮੁੱਖ ਅਲੰਬੜਦਾਰੋ, ਅਜੇ ਵੀ ਡੁੱਲੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ, ਜੇਕਰ ਤੁਸੀਂ ਆਪਣੇ ਬੱਲਬੂਤੇ ਤੇ, ਬਿਨ੍ਹਾਂ ਆਪਣੇ ਝੂਠੇ ਕਿਰਦਾਰ ਵਾਲੇ, ਪੰਥ ਦੋਖੀਆਂ ਤੇ ਚਾਲਬਾਜਾਂ ਦੀ ਮਦਦ ਲਿਆਂ, ਇਹਨਾਂ ਡੁੱਲ੍ਹੇ ਬੇਰਾਂ ਨੂੰ ਚੁੱਕ ਕੇ, ਇੱਕ ਟੋਕਰੀ ਵਿੱਚ ਇੱਕਠਿਆਂ ਕਰਕੇ ਨਾਮਣਾ ਖੱਟ ਲਵੋ।

ਸੋ ਉਠੋ, ਆਪਣੀ ਜ਼ਮੀਰ ਦੀ ਅਵਾਜ਼ ਸੁਣੋ, ਬਾਬਾ ਨਾਨਕ ਦੀ ਸਿੱਖੀ ਦੀ ਪਹਿਚਾਣ ਕਰੋ, ਗੁਰੂ ਗੋਬਿੰਦ ਸਿੰਘ ਜੀ ਦੀ ਅੰਤਮ ਪਰ ਸਦੀਵੀ ਬਖਸ਼ਿਸ਼ ਨੂੰ ਤਨੋ ਮਨੋ ਆਪਣੇ ਹਿਰਦਿਆਂ ਵਿੱਚ ਸੰਭਾਲੋ ਤਾਂ ਹੀ ਸੱਚੇ ਸੁਚੇ ਖਾਲਸਾ ਅਖਵਾਉਣ ਦੇ ਹੱਕਦਾਰ ਹੋ ਸਕਦੇ ਹੋ- ਅਸਲ ਪਹਿਰੇਦਾਰ ਹੋ ਸਕਦੇ ਹੋ- ਜੇ ਹੁਣ ਵੀ ਤੁਸੀਂ ਅਜੇਹਾ ਨਹੀਂ ਕਰ ਸਕੇ ਤਾਂ ਆਉਣ ਵਾਲੀਆਂ ਨਸਲਾਂ ਤੁਹਾਨੂੰ ਕਦੀ ਵੀ ਮੁਆਫ ਨਹੀਂ ਕਰ ਸਕਣਗੀਆਂ।

ਮੁੱਖ ਸੰਪਾਦਕ

# ਖਾਲਸਾ ਵਿਚ ਸਦਾ ਤੇ ਹੀ ਧੋਖਾ ਖਾ ਕੇ ਦੁੱਖ ਪਾਉਣੇ-੨

(ਖਾਲਸਾ ਅਖ਼ਬਾਰ ਲਾਹੌਰ ਦੇ 22 ਜੂਨ 1900 ਦੇ ਅੰਕ 8 ਵਿੱਚ ਇਸੇ ਸਿਰਲੇਖ ਵਾਲੀ ਲੰਮੀ ਰਚਨਾ ਦਾ ਇਹ ਭਾਗ ਵੀ ਇਕ ਪਾਸੇ ਜਿਥੇ ਮਹਾਰਾਜਾ ਰਣਜੀਤ ਸਿੰਘ ਦੇ ਜਲੌ ਦਾ ਅਹਿਸਾਸ ਕਰਾਉਂਦਾ ਹੈ ਉਥੇ ਮਹਾਰਾਜੇ ਦੀ ਮ੍ਰਿਤੂ ਤੋਂ ਪਿੱਛੋਂ ਉਸ ਦੇ ਨਾਲਾਇਕ ਵਾਰਸਾਂ ਅਤੇ ਦਰਬਾਰੀਆਂ ਦੀਆਂ ਸਾਜਸ਼ਾਂ ਵੱਲ ਵੀ ਸੰਕੇਤ ਕਰਦਾ ਹੈ। ਭਾਈ ਦਿੱਤ ਸਿੰਘ ਦੀ ਪੜਚੋਲਵੀਂ ਅਤੇ ਵਿਸ਼ਲੇਸ਼ਣੀ ਦ੍ਰਿਸ਼ਟੀ ਵੀ ਇਸ ਰਚਨਾ ਤੋਂ ਪ੍ਰਗਟ ਹੁੰਦੀ ਹੈ।)

ਇਸ ੀ ਤਰ੍ਹਾਂ ਦੇ ਹਾਲਾਤ ਜੇ ਹੋਰ ਲਿਖੇ ਜਾਨ ਤਾਂ ਇੱਕ ਵੱਡੀ ਭਾਰੀ ਪੁਸਤਕ ਹੋ ਜਾਵੇਗਾ, ਪ੍ਰੰਤੂ ਇਸ ਗਲ ਨੂੰ ਮੰਨਨਾ ਪੈਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਦਾ ਤੇਜ਼ ਅਤੇ ਪ੍ਰਤਾਪ ਅਪਨੇ ਸਮਯ ਵਿੱਚ ਇੱਕ ਅਦੁਤੀਯ ਸੱਦਯਾ ਜਾਂਦਾ ਸਾ, ਇਸਦੀ ਸਮਰੱਥਾ ਦੇ ਅੱਗੇ ਕਿਸੇ ਰਾਜੇ, ਮਹਾਰਾਜੇ ਅਮੀਰ, ਖਾਨ ਅਤੇ ਨਵਾਬ ਦੀ ਸਮਰੱਥਾ ਨਹੀਂ ਸੀ ਜੋ ਦਮ ਮਾਰ ਸਕਦੀ, ਇਸੀ ਵਾਸਤੇ ਇਸ ਦੇਸ ਦੇ ਵੱਡੇ 2 ਆਕੜ ਖਾਂ ਆਦਮੀਆਂ ਨੇ ਆਪਨੇ ਸਿਰ ਕਮਾਨ ਦੇ ਗੋਸ਼ੇ ਵਾਂਗ ਇਸ ਪ੍ਰਤਾਪੀ ਮਹਾਰਾਜਾ ਦੇ ਅੱਗੇ ਝੁਕਾਏ ਸੇ, ਅਰ ਇਸ ਨੇ ਭੀ ਅਪਨੇ ਰਣਜੀਤ ਨਾਮ ਨੂੰ ਸਫਲਾ ਕਰਨ ਲਈ ਵੱਡੇ ਭਾਰੀ ਆਕੀ ਗੜ੍ਹ ਅਪਨੀ ਭੁਜਾਂ ਦੇ ਜ਼ੋਰ ਨਾਲ ਫਤੇ ਕਰਾਏ ਸੇ॥

ਮਹਾਰਾਜਾ ਦੀ ਸਾਰੀ ਤਵਾਰੀਖ ਤਾਂ ਅੰਗ੍ਰੇਜ਼ੀ, ਫਾਰਸੀ ਅਤੇ ਗੁਰਮੁਖੀ ਆਦਿਕ ਪੁਸਤਕਾਂ ਦੇ ਪੜ੍ਹਨੇ ਤੇ ਅੱਛੀ ਤਰ੍ਹਾਂ ਮਿਲ ਜਾਂਦੀ ਹੈ ਪ੍ਰੰਤੂ ਉਸ ਸਮਯ ਦੇ ਹਾਲਾਤਾਂ ਨੂੰ ਕਈ ਕੁ ਉਸ ਵੇਲੇ ਦੇ ਕਿੱਸੇ ਬਨਾਉਨ ਵਾਲੇ ਕਵੀਆਂ ਨੇ ਭੀ ਅਪਨੇ ਅੱਖੀਂ ਦੇਖੇ ਅਤੇ ਲਿਖਕੇ ਉਨ੍ਹਾਂ ਦਾ ਨਕਸ਼ਾ ਅੱਛੀ ਤਰ੍ਹਾਂ ਨਾਲ ਖਿੱਚਿਆ ਹੈ, ਜਿਸਦੇ ਪੜ੍ਹਨੇ ਤੇ ਮੰਨਨਾ ਪੈਂਦਾ ਹੈ ਕਿ ਇਸ ਭਾਰਤ ਵਰਸ਼ ਵਿੱਚ ਮਹਾਰਾਜਾ ਰਣਜੀਤ ਸਿੰਘ ਗੁਰਪੁਰ ਨਿਵਾਸੀ ਅਪਨੇ ਜੈਸਾ ਹੋਰ ਕੋਈ ਸਾਥੀ ਨਹੀਂ ਰਖਦਾ ਸਾ, ਜੈਸਾ ਕਿ ਇੱਕ ਸ਼ਾਹ ਮੁਹੰਮਦ ਨਾਮ ਮੁਸਲਮਾਨ ਕਵੀ, ਜੋ ਉਸੀ ਸਮਯ ਵਿਚ ਹੋਇਆ ਹੈ, ਮਹਾਰਾਜਾ ਦੀ ਬਾਬਤ ਇਸ ਤਰ੍ਹਾਂ ਲਿਖਦਾ ਹੈ, ਯਥਾ:- "ਮਹਾਂ ਬਲੀ ਰਣਜੀਤ ਸਿੰਘ ਹੋਇਆ ਪੈਦਾ ਨਾਲ ਜ਼ੋਰ ਦੇ ਮੁਲਕ ਨਿਵਾਇ ਗਿਆ। ਮੁਲਤਾਨ ਕਸ਼ਮੀਰ ਪਸ਼ੌਰ ਚੰਬਾ ਜੰਮੂ ਕਾਂਗੜਾ ਕੋਟ ਝੁਕਾਇ ਗਿਆ। ਹੋਰ ਦੇਸ਼ ਲਦਾਖ ਤੇ ਚੀਨ ਤੋੜੀ ਸਿੱਕਾ ਆਪਨੇ ਨਾਮ ਚਲਾਇ ਗਿਆ। ਸ਼ਾਹ ਮੁਹੰਮਦਾ ਜਾਨ ਪੰਜਾਹ ਬਰਸਾਂ ਅੱਛਾ ਰੱਜ ਕੇ ਰਾਜ ਕੁਮਾਇ ਗਿਆ।"

ਸ਼ਾਹ ਮੁਹੰਮਦ ਦੇ ਇਸ ਕਥਨ ਤੇ ਸਾਫ ਸਾਬਤ ਹੁੰਦਾ ਹੈ ਕਿ ਚੀਨ ਅਤੇ ਲਦਾਖ ਤਕ ਦੇਸ ਮਹਾਰਾਜ ਦੀ ਤਾਕਤ ਨੇ ਅਪਨੇ ਅਧੀਨ ਕਰ ਲੀਤੇ ਸਨ ਅਤੇ ਵਡੇ ਵਡੇ ਦੇਸ਼ਾਂ ਦੇ ਹਾਕਮਾਂ ਨੂੰ ਉਸਨੇ ਇਸ ਤਰ੍ਹਾਂ ਝੁਕਾ ਲੀਤਾ ਸਾ ਜਿਸ ਤਰ੍ਹਾਂ ਬੈਤ ਦੇ ਰੁਖ ਨੂੰ ਵੱਡੀ ਭਾਰੀ ਅੰਧੇਰੀ ਝੁਕਾ ਲੈਂਦੀ ਹੈ ਪ੍ਰੰਤੂ ਇਸ ਬਾਤ ਨੂੰ ਹਰ ਇਕ ਆਦਮੀ ਜਾਨਦਾ ਹੈ ਕਿ ਬ੍ਰਿਛ ਦੀ ਸਾਇਆ ਅਤੇ ਮਰਦ ਦੀ ਮਾਇਆ ਨਾਲ ਹੀ ਜਾਂਦੀ ਦੀ ਅਖਾਵਤ ਵਾਂਗ ਸੋਈ ਹਾਲ ਇਸ ਘਰ ਨਾਲ ਹੋਇਆ, ਕਿਉਂਕਿ ਇਹ ਬਾਤ ਸਾਰੇ ਇਤਹਾਸਾਂ ਅਤੇ ਹਰ ਇੱਕ ਪੁਰਖਾਂ ਦੇ ਅਪਨੇ ਜ਼ਾਤੀ ਤਜਰਬਿਆਂ ਨਾਲ ਸਾਬਤ ਹੈ ਕਿ ਜਿਸ ਬਾਦਸ਼ਾਹਤ ਵਿਚ ਦੂਰ ਅੰਦੇਸ਼ ਦੀਰਘ ਵਿਚਾਰ ਵਾਲੇ ਮੰਤ੍ਰੀ ਨਹੀਂ ਹੁੰਦੇ ਉਹ ਰਾਜ ਇਕ ਇੰਦ੍ਰਜਾਲ ਦੀ ਖੇਲ ਵਾਂਗ ਇੱਕ ਪਲਕ ਝਲਕ ਦਾ ਹੀ ਚਮਤਕਾਰ ਹੁੰਦਾ ਹੈ, ਇਸੀ ਤਰ੍ਹਾਂ ਜਿਸ ਸ਼ਾਹੀ ਖਾਨਦਾਨ ਵਿਚ ਨੀਤੀ ਨਿਪਨ (ਨਿਪੁੰਨ) ਸ਼ਾਹਜ਼ਾਦੇ ਨਹੀਂ ਹੁੰਦੇ ਉਹ ਘਰ ਭੀ ਧੂਏਂ ਦੇ ਧੌਲਰਾਂ ਵਾਂਗ ਦੇਖਦੇ 2 ਹੀ ਉਡ ਜਾਂਦਾ ਹੈ, ਜਿਸ ਤੇ ਬਾਦਸ਼ਾਹ ਅਤੇ ਰਾਜਿਆਂ ਨੂੰ ਅੱਛੀ ਤਰ੍ਹਾਂ ਯਾਦ ਰਖਨਾ ਚਾਹੀਦਾ ਹੈ ਕਿ ਅਪਨੇ ਮੰਤ੍ਰੀ ਅਤੇ ਸੰਤਾਨ ਨੂੰ ਲਾਇਕ ਬਨਾਉਨ ਦਾ ਯਤਨ ਕਰਨ, ਕਿਉਂਕਿ ਸਾਰੀ ਦੁਨੀਆਂ ਦੇ ਬਾਦਸ਼ਾਹਾਂ ਦੀ ਤਵਾਰੀਖਾਂ ਸਾਨੂੰ ਦਸ ਰਹੀਆਂ ਹਨ ਕਿ ਜਿਸ ਸ਼ਾਹੀ ਖਾਨਦਾਨ ਦੇ ਅਮੀਰ ਅਤੇ ਵਜ਼ੀਰ ਲਾਇਕ ਰਹੇ ਅਰ ਉਨ੍ਹਾਂ ਦੀ ਸੰਤਾਨ ਨੀਤੀ ਨਿਪਨ ਰਹੀ ਤਦ ਉਨ੍ਹਾਂ ਨੇ ਕਦੇ ਭੀ ਅਪਨੀ ਖੁਆਰੀ ਇਸ ਦੁਨੀਆਂ ਪਰ ਨਹੀਂ ਦੇਖੀ ਕਿੰਤੂ ਜਿਸ ਵਿਚ ਇਹ ਬਾਤ ਨਹੀਂ ਸੀ ਉਨ੍ਹਾਂ ਨੇ ਆਪਨੇ ਖਾਨਦਾਨ ਦੇ ਸ਼ੀਸ਼ ਮਹਲ ਨੂੰ ਬਿਪਤਾ ਦੇ ਪੱਥਰਾਂ ਨਾਲ ਤੋੜਕੇ ਚੂਰਾ 2 ਕਰ ਦਿੱਤਾ ਜਿਸ ਤੇ ਉਨ੍ਹਾਂ ਦੀ ਸੰਤਾਨ ਭਿਖਾਰੀ ਹੋ ਕੇ ਗਲੀਆਂ ਵਿਚ ਮੰਗਦੀ ਫਿਰਦੀ ਦੇਖੀ ਗਈ ਹੈ॥

ਮਹਾਰਾਜਾ ਰਣਜੀਤ ਸਿੰਘ ਜੀ ਦੇ ਮਗਰੋਂ ਉਨ੍ਹਾਂ ਦੀ ਸੰਤਾਨ ਵਿਚੋਂ ਲਾਇਕ ਸਵਾਇ ਮਹਾਰਾਜ ਸ਼ੇਰ ਸਿੰਘ ਜੀ ਦੇ ਹੋਰ ਕੋਈ ਨਹੀਂ ਸਾ, ਇਸੀ ਤਰ੍ਹਾਂ ਉਨ੍ਹਾਂ ਦੇ ਸਾਰੇ ਅਹਿਲਕਾਰਾਂ

ਵਿੱਚ ਖੁਦਗਰਜ਼ੀ ਕੂਟ 2 ਕੇ ਭਰੀ ਹੋਈ ਸੀ। ਜਦ ਸ੍ਰਕਾਰ ਦਾ ਅਸਵਾਰਾ ਹੋਇਆ ਤਦ ਸਭ ਅਹਿਲਕਾਰਾਂ ਨੇ ਆਪੋ ਆਪਨੀ ਜਗ੍ਹਾ ਪਰ ਮਸੋਦੇ ਗੁੰਦ ਲੀਤੇ ਅਰ ਹਰ ਇੱਕ ਵੱਡਾ ਅਹਿਲਕਾਰ ਅਪਨੀ ਸਮਰੱਥਾ ਵਧਾਉਨ ਅਰ ਦੂਜੇ ਨੂੰ ਦਬਾਉਨ ਲਈ ਯਤਨ ਕਰਦਾ ਸਾ ਜਿਸਤੇ ਇਸ ਘਰ ਵਿੱਚ ਝਗੜੇ ਦਾ ਰੁੱਖ ਅਪਨਾ ਬੁਰਾ ਫਲ ਲਿਆਉਨ ਲਈ ਤਿਆਰ ਹੋ ਗਿਆ। ਸ੍ਰਕਾਰ ਦੇ ਚਲਾਣੇ ਦੇ ਮਗਰੋਂ ਮਹਾਰਾਜਾ ਖੜਕ ਸਿੰਘ ਜੀ ਵਲੀਅਹਦ ਤਖਤ ਪਰ ਬਠਾਏ ਗਏ ਅਰ ਸਭ ਅਮੀਰੋ ਵਜ਼ੀਰ ਇਨ੍ਹਾਂ ਦੇ ਅੱਗੇ ਆ ਕੇ ਨਜ਼ਰਾਨੇ ਧਰਨ ਲੱਗੇ ਜਿਸਤੇ ਰਾਜ ਪ੍ਰਬੰਧ ਦਾ ਪੂਰਾ ਯਤਨ ਹੋਨ ਲੱਗਾ।ਪ੍ਰੰਤੂ ਮਹਾਰਾਜਾ ਖੜਕ ਸਿੰਘ ਜੀ ਸਾਹਿਬ ਬਹੁਤ ਹੀ ਸਿੱਧਾ ਸਾਦਾ ਮਹਾਰਾਜ ਸਾ ਅਰ ਉਨ੍ਹਾਂ ਨੂੰ ਨਾ ਤਾਂ ਕੋਈ ਵਿੱਦਯਾ ਸੀ ਅਰ ਨਾ ਉੱਤਮ ਰਾਜ ਨੀਤੀ ਹੀ ਜਾਨਦੇ ਸਨ ਕਿਉਂਕਿ ਜਿਸ ਪੁਰਖ ਨੂੰ ਨੀਤੀ ਦਾ ਗਯਾਨ ਹੋ ਸੋ ਭਾਵੇਂ ਵਿੱਦਯਾ ਨਾ ਭੀ ਜਾਨਦਾ ਹੋਵੇ ਤਾਂ ਭੀ ਉਹ ਅਪਨੇ ਰਾਜ ਪ੍ਰਬੰਧ ਨੂੰ ਅੱਛੀ ਤਰ੍ਹਾਂ ਚਲਾ ਸਕਦਾ ਹੈ, ਜੈਸਾ ਕਿ ਮਹਾਰਾਜਾ ਰਣਜੀਤ ਸਿੰਘ ਜੀ ਦੀ ਵਿੱਦਯਾ ਦਾ ਇਹ ਹਾਲ ਹੈ ਜੋ ਹੋਰ ਤਾਂ ਕਿਧਰੇ ਰਿਹਾ ਕਿੰਤੂ ਇਹ ਗੁਰਮੁੱਖੀ ਦੀ ਪੈਂਤੀ ਤਕ ਭੀ ਨਹੀਂ ਜਾਨਦੇ ਸੇ ਅਰ ਜਦ ਕਿਤੇ ਦਸਤਖਤ ਕਰਦੇ ਸਨ ਤਦ ਭੀ 'ਸ' ਅਤੇ 'ਹ' ਹੀ ਲਿਖਦੇ ਸਨ ਪ੍ਰੰਤੂ ਇਨ੍ਹਾਂ ਦਾ ਰਾਜ ਪ੍ਰਬੰਧ ਐਸਾ ਉੱਤਮ ਸਾ ਜੋ ਹਰ ਇੱਕ ਮਾਮਲੇ ਨੂੰ ਆਪ ਹੀ ਅੱਛੀ ਤਰ੍ਹਾਂ ਨਿਪਟਾਉਂਦੇ ਸਨ।ਇਸ ਦੇ ਉਲਟ ਜਦ ਮਹਾਰਾਜਾ ਖੜਕ ਸਿੰਘ ਜੀ ਰਾਜ ਕਰਨ ਲੱਗੇ ਤਦ ਇਸ ਖਾਨਦਾਨ ਦੇ ਪ੍ਰਤਾਪ ਦਾ ਸੂਰਜ ਢਲਨਾ ਆਰੰਭ ਹਇਆ ਜਿਸ ਤੇ ਪਹਿਲੇ ਅਹਿਲਕਾਰਾਂ ਵਿਚ ਆਪਸ ਦਾ ਵਿਰੋਧ ਪੈਦਾ ਹੋ ਗਿਆ, ਅਰ ਮਹਾਰਾਜਾ ਦਾ ਸਾਦਾਪਨ ਉਨ੍ਹਾਂ ਨੂੰ ਇਸ ਬਾਤ ਦੀ ਆਗਯਾ ਦੇਂਦਾ ਸਾ ਕਿ ਅਸੀਂ ਜੋ ਚਾਹੀਏ ਸੋ ਕਰੀਏ ਅਤੇ ਅਪਨੇ ਵਧਾਉਨ ਲਈ ਮਾਰੀਏ ਯਾ ਮਰੀਏ।

ਮਹਾਰਾਜਾ ਖੜਕ ਸਿੰਘ ਜੀ ਦਾ ਚਿੱਤੋਂ ਪਯਾਰਾ ਰਾਜਾ ਸੁਚੇਤ ਸਿੰਘ ਸਾ ਜੋ ਪਹਾੜੀਆਂ ਡੋਗਰਾ ਸਾ ਅਰ ਮਾਹਾਰਾਜਾ ਸਾਹਿਬ ਉਸ ਨੂੰ ਦਿਨ ਰਾਤ ਆਪਨੇ ਪਾਸ ਰੱਖਦੇ ਹੁੰਦੇ ਸਨ ਜਿਸਤੇ ਓਹ ਭੀ ਮਹਾਰਾਜਾ ਨੂੰ ਅਪਨੇ ਉੱਪਰ ਦਿਆਲੂ ਸਮਝਕੇ ਹਰ ਇੱਕ ਬਾਤ ਦੀ ਸਲਾਹ ਦੇਂਦਾ ਰਹਿੰਦਾ ਸੀ, ਪ੍ਰੰਤੂ ਉਸਦੀ ਮਹਾਰਾਜਾ ਨਾਲ ਸਮੀਪਤਾ ਰਾਜਾ ਧਯਾਨ ਸਿੰਘ ਸਾਹਿਬ ਨੂੰ ਨਾ ਭਾਈ ਜਿਸ ਤੇ ਉਨ੍ਹਾਂ ਨੇ ਸੁਚੇਤ ਸਿੰਘ ਦੇ ਮਾਰਨ ਦਾ ਯਤਨ ਆਰੰਭ ਕੀਤਾ ਪਰ ਅਪਨੇ ਚਿੱਤ ਵਿਚ ਪੱਕਾ ਸੰਕਲਪ ਕਰ ਲੀਤਾ ਕਿ ਇਸ ਦੇ ਮਾਰਨੇ ਤੇ ਰੱਜ ਕੇ ਭੋਜਨ ਛਕਣਾ ਹੈ, ਜਿਸ ਉਸਦੇ ਮਾਰਨ ਲਈ ਕਈ ਪ੍ਰਕਾਰ ਦੇ ਉਪਾਓ ਸੋਚਨ ਲੱਗੇ ਪ੍ਰੰਤੂ ਇਹ ਗਲ ਮਸ਼ਹੂਰ ਹੈ ਕਿ ਜੋ ਆਦਮੀ ਕਿਸੇ ਬਾਤ ਨੂੰ ਕਰਨਾ ਚਾਹੁੰਦਾ ਹੈ ਸੋ ਉਸ ਦੇ ਵਾਸਤੇ ਕੋਈ ਰਸਤਾ ਭੀ ਨਕਾਲ ਲੈਂਦਾ ਹੈ। ♦♦♦♦

---

ਮਿੰਨੀ ਕਹਾਣੀ

# ਮਿੱਠਾ ਮੂੰਹ

ਅਵਤਾਰ ਸਿੰਘ ਬਾਜਵਾ (ਸਕੇਤਮੰਡੀ ਹਿ.ਪ੍ਰਦੇਸ਼)

ਪਤਨੀ ਰੁਪਿੰਦਰ ਦੀ ਡਿਲੀਵਰੀ ਸੀ। ਸਰਕਾਰੀ ਹਸਪਤਾਲ ਵਿੱਚ ਬੜੀ ਭੀੜ ਸੀ। ਅੱਜ ਵੀ ਪੰਜ ਸੱਤ ਕੇਸ ਸਨ। ਰੁਪਿੰਦਰ ਨੂੰ ਭੀ ਰਹਿ-ਰਹਿ ਕੇ ਪੀੜਾ ਹੋ ਰਹੀ ਸੀ। ਮੇਰੀ ਮਾਂ ਤੇ ਹੋਰ ਰਿਸ਼ਤੇਦਾਰ ਮੇਰੀ ਮਦਦ ਲਈ ਨਾਲ ਸਨ। ਅਸੀਂ ਵਾਰਡ ਵਿੱਚ ਇਹ ਦੇਖ ਕੇ ਹੈਰਾਨ ਸੀ ਕਿ ਜਿਸਦਾ ਵੀ ਮੁੰਡਾ ਹੁੰਦਾ ਉਹ ਸਭਨਾ ਦਾ ਮੂੰਹ ਮਿੱਠਾ ਕਰਵਾਉਂਦਾ ਸੀ।

ਹੁਣ ਇੱਕ ਹੋਰ ਕੇਸ ਅੰਦਰ ਗਿਆ। ਉਸ ਦੇ ਰਿਸ਼ਤੇਦਾਰ ਡਾਕਟਰ ਵਲੋਂ ਦਿੱਤੀ ਲਿਸਟ ਨੂੰ ਲੈ ਕੇ ਭੱਜ ਦੌੜ ਕਰਨ ਲੱਗੇ ਤੇ ਬੱਚੇ ਦੇ ਹੋਣ ਤੋਂ ਬਾਅਦ ਸਾਰੇ ਚੁੱਪ ਚਪੀਤੇ ਵਾਰਡ ਤੋਂ ਬਾਹਰ ਹੋ ਗਏ। ਮੈਂ ਇੱਕ ਭਰਾ ਨੂੰ ਪੁੱਛਿਆ, "ਕੀ ਹੋਇਆ"? ਉਸ ਨੇ ਕਿਹਾ ਕੀ ਹੋਇਆ, "ਲੜਕੀ ਹੋਈ ਹੈ, ਹੋਰ ਕੀ, ਦੇਖੋ ਕਿੱਦਾ ਮੂੰਹ ਚੁੱਕੀ ਚਲੇ ਗਏ ਨੇ"?

ਅਚਾਨਕ ਰੁਪਿੰਦਰ ਨੂੰ ਜ਼ੋਰ ਦੀ ਪੀੜ ਸ਼ੁਰੂ ਹੋਈ। ਮੈਂ ਘਬਰਾ ਗਿਆ। ਮੇਰੀ ਮਾਂ ਤੇ ਸੱਸ ਰੁਪਿੰਦਰ ਨੂੰ ਅੰਦਰ ਲੈ ਗਏ। ਡਾਕਟਰ ਨੇ ਜਲਦੀ ਜਲਦੀ ਦਵਾਈਆਂ ਤੇ ਕੁਝ ਸਮਾਨ ਦੀ ਲਿਸਟ ਫੜਾਈ। ਮੇਰੇ ਸਾਕ ਸਬੰਧੀ ਭੱਜ ਦੌੜ 'ਚ ਪੈ ਗਏ।ਤੇ ਉਹ ਘੜੀ ਵੀ ਆ ਗਈ ਜਦੋਂ ਮੇਰੀ ਮਾਂ ਨੇ ਡਿਲੀਵਰੀ ਰੂਮ ਦਾ ਥੋੜਾ ਜਿਹਾ ਦਰਵਾਜਾ ਖੋਲ ਕੇ ਕਿਹਾ, ਪੁਤਰਾ ਬਹੁਤ 2 ਵਧਾਈ ਹੋਵੇ ਮੈਂ ਦਾਦੀ ਬਣ ਗਈ, ਜਾਹ ਸਭਨਾਂ ਦੇ ਮੂੰਹ ਮਿੱਠੇ ਕਰਾ ਦੇ। ਮੈਂ ਸਮਝ ਨਹੀਂ ਸਕਿਆ, ਮੁੰਡੇ ਦੀ ਦਾਦੀ ਬਣੀ ਕਿ ਕੁੜੀ ਦੀ ਦਾਦੀ ਬਣੀ। ਚਲੋ ਮੈ ਸਭਨਾਂ ਦਾ ਚੰਗੀ ਵਧੀਆ ਮਿਠਾਈ ਨਾਲ ਮੂੰਹ ਮਿੱਠਾ ਕਰਾਇਆ। ਵਾਰਡ ਵਿੱਚ ਸਾਰੇ ਇਹ ਹੀ ਸੋਚ ਰਹੇ ਸਨ ਮੂੰਹ ਮਿੱਠਾ ਯਾਨੀ ਲੜਕਾ। ਏਨੇ ਨੂੰ ਮਾਂ ਜੀ ਨੇ ਨੇ ਬਾਹਰ ਆ ਕੇ ਕਿਹਾ ਕਿ "ਲੱਛਮੀ ਦੇ ਆਉਣ ਤੇ ਮੂੰਹ ਮਿੱਠਾ ਕਰਾ ਦਿਤੈ, ਸਭ ਦਾ"? ਆਪਣੀ ਮਾਂ ਦੀ ਇਹ ਗੱਲ ਸੁਣ ਕੇ ਮੇਰੇ ਦਿਲ ਵਿੱਚ ਮਾਂ ਲਈ ਸਤਿਕਾਰ ਸੌ ਗੁਣਾਂ ਵੱਧ ਗਿਆ।"

♦♦♦♦

09816351068

# ਪ੍ਰੋਫੈਸਰ ਗੁਰਮੁੱਖ ਸਿੰਘ (1849-1898)

ਡਾ. ਕਰਨੈਲ ਸਿੰਘ ਸੋਮਲ

ਭਾਈ ਦਿੱਤ ਸਿੰਘ ਨਾਲ ਚੋਲੀ ਦਾਮਨ ਦਾ ਸਾਥ ਰੱਖਣ ਵਾਲੇ ਦੋ ਉਘੇ ਨਾਉਂ ਭਾਈ ਜਵਾਹਰ ਸਿੰਘ ਕਪੂਰ ਅਤੇ ਪ੍ਰੋਫੈਸਰ ਗੁਰਮੁੱਖ ਸਿੰਘ ਹਨ। ਪਰਸਪਰ ਵਿਸ਼ਵਾਸ, ਮਿਸ਼ਨ ਅਤੇ ਆਪਣੇ ਆਦਰਸ਼ਾਂ ਲਈ ਮੁਕੰਮਲ ਸਮਰਪਣ ਦੀ ਭਾਵਨਾ ਇਨ੍ਹਾਂ ਗੁਰਮੁੱਖ ਪਿਆਰਿਆਂ ਨੂੰ ਆਪਸ ਵਿੱਚ ਜੋੜਦੀ ਸੀ। ਭਾਈ ਗੁਰਮੁੱਖ ਸਿੰਘ 15 ਅਪ੍ਰੈਲ 1849 ਵਿੱਚ ਭਾਈ ਬਸਾਵਾ ਸਿੰਘ ਪਿੰਡ ਚੰਧੜ ਜ਼ਿਲ੍ਹਾ ਗੁਜਰਾਂਵਾਲਾ (ਹੁਣ ਪਾਕਿਸਤਾਨ) ਦੇ ਘਰ ਪੈਦਾ ਹੋਏ। ਇਹ ਗਰੀਬ ਪਰਿਵਾਰ ਸੀ। ਭਾਈ ਬਸਾਵਾ ਸਿੰਘ ਪਹਿਲਾਂ ਮਹਾਰਾਜਾ ਸ਼ੇਰ ਸਿੰਘ ਦੇ ਰਸੋਈਏ ਸਨ। ਸੰਧਾਵਾਲੀਆ ਸਰਦਾਰਾਂ ਹੱਥੋਂ ਸ਼ੇਰ ਸਿੰਘ ਦਾ ਕਤਲ ਹੋ ਜਾਣ ਉਪਰੰਤ ਉਹ ਕਪੂਰਥਲੇ ਰਾਜਾ ਨਿਹਾਲ ਸਿੰਘ ਆਹਲੂਵਾਲੀਆ ਕੋਲ ਆ ਗਏ। ਫਿਰ ਰਾਜਾ ਨਿਹਾਲ ਸਿੰਘ ਦੇ ਅਕਾਲ ਚਲਾਣੇ ਤੋਂ ਪਿੱਛੋਂ ਕੰਵਰ ਬਿਕਰਮ ਸਿੰਘ ਦੇ ਸੇਵਕ ਬਣ ਗਏ। ਕੰਵਰ ਬਿਕਰਮ ਸਿੰਘ ਵਲੋਂ ਮਿਲੇ ਉਤਸ਼ਾਹ ਤੇ ਸਹਾਇਤਾ ਨਾਲ ਗੁਰਮੁਖ ਸਿੰਘ ਨੇ ਪਹਿਲਾਂ ਕਪੂਰਥਲੇ ਦੇ ਸਰਕਾਰੀ ਸਕੂਲ ਵਿਚ ਪੜ੍ਹਾਈ ਕੀਤੀ। ਇਸ ਤੋਂ ਬਾਅਦ ਸਰਕਾਰੀ ਕਾਲਜ ਲਾਹੌਰ ਵਿਚ ਅਗਲੇਰੀ ਪੜ੍ਹਾਈ ਲਈ ਦਾਖਲਾ ਲੈ ਲਿਆ। ਕੰਵਰ ਬਿਕਰਮ ਸਿੰਘ ਆਪ ਗੁਰਮੁਖ, ਵਿਦਵਾਨ ਅਤੇ ਸਾਹਿਤ ਪ੍ਰੇਮੀ ਸਨ। ਉਨ੍ਹਾਂ ਦੀ ਸੰਗਤ ਵਿਚ ਭਾਈ ਗੁਰਮੁਖ ਸਿੰਘ ਵਿਚ ਵੀ ਇਹ ਗੁਣ ਉੱਨਤ ਹੋਏ। ਨਾਲ ਹੀ, ਭਾਈ ਗੁਰਮੁਖ ਸਿੰਘ ਵਿਚ ਚਿਤਰ ਕਲਾ ਲਈ ਡੂੰਘੀ ਦਿਲਚਸਪੀ ਪੈਦਾ ਹੋ ਗਈ। ਉਨ੍ਹਾਂ ਨੇ 1875 ਵਿਚ ਉਸ ਸਮੇਂ ਦੇ ਕਾਰਜਕਾਰੀ ਡੀ.ਪੀ.ਆਈ ਸੀ.ਪੀਅਰਸਨ ਦਾ ਇਕ ਚਿਤਰ ਵੀ ਬਣਾਇਆ। ਕੰਵਰ ਬਿਕਰਮ ਸਿੰਘ ਨੇ ਗੁਰਮੁਖ ਸਿੰਘ ਅੱਗੇ ਵਕਾਲਤ ਦੀ ਪੜ੍ਹਾਈ ਦਾ ਪ੍ਰਸਤਾਵ ਰੱਖਿਆ। ਪਰੰਤੂ ਭਾਈ ਗੁਰਮੁਖ ਸਿੰਘ ਨੇ ਅਜਿਹਾ ਨਾ ਕੀਤਾ। ਸ਼ਾਇਦ ਉਨ੍ਹਾਂ ਦੀ ਪੰਜਾਬ ਦੇ ਇਤਿਹਾਸ ਵਿਚ ਨਿਭਾਈ ਜਾਣ ਵਾਲੀ ਭੂਮਿਕਾ ਉਨ੍ਹਾਂ ਨੂੰ ਸੈਨਤਾਂ ਮਾਰ ਰਹੀ ਸੀ। ਫਿਰ ਉਹ ਸਮਾਂ ਛੇਤੀ ਆ ਗਿਆ ਜਦੋਂ ਭਾਈ ਗੁਰਮੁਖ ਸਿੰਘ ਕਾਲਜ ਦੀ ਪੜ੍ਹਾਈ ਵਿੱਚੇ ਛੱਡ ਪੰਜਾਬੀ ਬੋਲੀ, ਪੰਜਾਬੀ ਸਾਹਿਤ ਤੇ ਸਿੱਖ ਧਰਮ ਦੀ ਸੇਵਾ ਲਈ ਕਮਰਕੱਸ ਮੈਦਾਨ ਵਿੱਚ ਨਿੱਤਰ ਆਏ। ('ਪ੍ਰਮੁੱਖ ਸਿੱਖ ਸ਼ਖਸ਼ੀਅਤ' ਪੁਸਤਕ ਵਿੱਚ ਚਮਕੌਰ ਸਿੰਘ ਦੇ ਲੇਖ 'ਪ੍ਰੋ. ਗੁਰਮੁਖ ਸਿੰਘ' ਪੰਨਾ 197, ਅਨੁਸਾਰ ਪ੍ਰੋ. ਗੁਰਮੁਖ ਸਿੰਘ ਨੇ ਬੀ.ਏ ਪਾਸ ਕਰ ਲਈ ਸੀ) ਕੁਝ ਸਮੇਂ ਬਾਅਦ ਭਾਈ ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦਾ ਮੇਲ ਹੋਇਆ। ਇਸ ਦੇ ਪਰਿਣਾਮ ਵਜੋਂ ਭਾਈ ਦਿੱਤ ਸਿੰਘ ਵੀ ਆਪਣੀ ਯਾਦਗਾਰੀ ਭੂਮਿਕਾ ਲਈ ਅੱਗੇ ਆਏ। ਭਾਈ ਗੁਰਮੁਖ ਸਿੰਘ ਦੇ ਅਨਿਕ ਪੱਖੀ ਬਹੁਮੁੱਲੇ ਯੋਗਦਾਨ ਵਿਚੋਂ ਇਕ ਇਹ ਸੀ ਕਿ ਉਨ੍ਹਾਂ ਦੇ ਜਤਨਾਂ ਸਦਕਾ ਪੰਜਾਬ ਯੂਨੀਵਰਸਿਟੀ ਕਾਲਜ ਵਲੋਂ 1877 ਈਸਵੀ ਵਿੱਚ ਓਰੀਐਂਟਲ ਕਾਲਜ ਅੰਦਰ ਪੰਜਾਬੀ ਦੀ ਪੜ੍ਹਾਈ ਸ਼ੁਰੂ ਹੋ ਗਈ। ਭਾਈ ਗੁਰਮੁਖ ਸਿੰਘ ਇਸ ਕਾਲਜ ਵਿਚ ਪਹਿਲਾਂ ਸੈਕੰਡ ਟੀਚਰ ਲੱਗੇ, ਫਿਰ ਅਸਿਸਟੈਂਟ ਪ੍ਰੋਫੈਸਰ ਬਣੇ ਅਤੇ 1877 ਈ. ਵਿਚ ਅਲੇਗਜ਼ੈਂਡਰ ਰੀਡਰ ਨਿਯੁਕਤ ਹੋਏ। ਭਾਈ ਦਿੱਤ ਸਿੰਘ ਨੇ ਵੀ ਇਸ ਕਾਲਜ ਵਿਚ ਅਧਿਆਪਨ ਦਾ ਕਾਰਜ ਕੀਤਾ।

ਭਾਈ ਗੁਰਮੁਖ ਸਿੰਘ ਦੀ ਸੰਪਾਦਨਾ ਹੇਠ 'ਗੁਰਮੁਖੀ,' 'ਸੁਧਾਰਾਰਕ' ਅਤੇ 'ਵਿਦਿਯਾਰਕ' ਪੱਤਰ ਜਾਰੀ ਹੋਏ। ਉਨ੍ਹਾਂ ਨੇ 'ਖਾਲਸਾ ਗਜ਼ਟ' (ਸੰਪਾਦਕ: ਮਈਆ ਸਿੰਘ) ਅਤੇ 'ਖ਼ਾਲਸਾ ਅਖ਼ਬਾਰ' (ਸੰਪਾਦਕ: ਭਾਈ ਦਿੱਤ ਸਿੰਘ) ਦੇ ਜਾਰੀ ਹੋਣ ਵਿਚ ਭਰਵਾਂ ਸਹਿਯੋਗ ਦਿੱਤਾ। ਪ੍ਰੋ. ਗੁਰਮੁਖ ਸਿੰਘ ਦੀ ਇਕ ਵਡਿਆਈ ਭਾਈ ਦਿੱਤ ਸਿੰਘ ਦੀ ਉੱਛਲ ਉੱਛਲ ਪੈਂਦੀ ਕਰਤਾਰੀ ਸ਼ਕਤੀ ਦਾ ਨੱਕਾ ਉਸ ਦਿਸ਼ਾ ਵੱਲ ਖੋਲ੍ਹਣ ਵਿਚ ਸੀ, ਜਿਸ ਲਈ ਜ਼ਮੀਨ ਪਹਿਲਾਂ ਹੀ ਤਿਆਰ ਸੀ। ਭਾਵ ਇਹ ਕਿ ਸਿੰਘ ਸਭਾ ਲਹਿਰ ਵਿੱਚ ਬਰਾਬਰ ਦੀ ਆਗੂ-ਸ਼ਕਤੀ ਵਜੋਂ ਉਭਰਨ ਲਈ ਜਾਗ ਤੇ ਪ੍ਰੇਰਨਾ ਦਾ ਕੰਮ ਪ੍ਰੋ.ਗੁਰਮੁਖ ਸਿੰਘ ਨੇ ਕੀਤਾ।

ਭਾਈ ਦਿੱਤ ਸਿੰਘ ਨੇ ਭਾਈ ਗੁਰਮੁਖ ਸਿੰਘ ਦੇ ਅਕਾਲ ਚਲਾਣੇ ਤੇ ਸ਼ਰਧਾਂਜਲੀ ਵਜੋਂ ਲਗ ਪਗ 7 ਕਾਲਮਾਂ ਦਾ ਇਕ ਲੇਖ 'ਖ਼ਾਲਸਾ ਅਖ਼ਬਾਰ, ਲਾਹੌਰ' ਦੇ ਅੰਕ 22 ਮਿਤੀ 30 ਸਤੰਬਰ 1898, ਵਿੱਚ ਲਿਖਿਆ ਉਸ ਵਿਚ ਉਨ੍ਹਾਂ ਨੇ ਭਾਈ ਗੁਰਮੁਖ ਸਿੰਘ ਦੀ ਪ੍ਰੇਰਨਾਮਈ ਸ਼ਖਸ਼ੀਅਤ ਬਾਰੇ ਲਿਖਿਆ:-

"ਇਨ੍ਹਾਂ ਨੇ ਕਈ ਵਿਦਵਾਨ ਪੁਰਖਾਂ ਨੂੰ ਪਰੇਰਨਾ ਕੀਤੀ ਜੋ ਜਿਨ੍ਹਾਂ ਦੇ ਪਰੇਰਕ ਬਚਨਾ ਨਾਲ ਪਰੇਰੇ ਗਏ, ਭਾਈ ਜਵਾਹਰ ਸਿੰਘ ਜੋ ਉਸ ਸਮਯ ਆਰਯਾ ਸਮਾਜ ਦੇ ਸਕੱਤਰ ਸਨ ਅਰ ਭਾਈ ਦਿੱਤ ਸਿੰਘ ਜੀ ਜੋ ਉਪਦੇਸ਼ਕ ਸਮਾਨ ਵੱਖਯਾਨ ਦੇਂਦੇ ਸਨ ਉਨ੍ਹਾਂ ਨੂੰ ਅਪਨੀ ਕੌਮ ਦੀ ਹਾਲਤ ਦਾ ਨਕਸ਼ਾ ਖਿੱਚਕੇ

ਅਜੇਹਾ ਦਿਖਾਇਆ ਜੋ ਇਹ ਭੀ ਓਧਰੋਂ ਹਟਕੇ ਅਪਨੇ ਧਰਮ ਵੱਲ ਆ ਗਏ, ਫਿਰ ਭਾਈ ਦਿੱਤ ਸਿੰਘ, ਮਈਆ ਸਿੰਘ ਜੀ ਅਤੇ ਭਾਈ ਨਿੱਕਾ ਸਿੰਘ ਸਾਹਿਬ ਅਤੇ ਭਾਈ ਪਰਤਾਪ ਸਿੰਘ ਜੀ ਆਦਿਕ ਸਿੰਘਾਂ ਨੂੰ ਇਨ੍ਹਾਂ ਦੇ ਨਾਲ ਏਥੋਂ ਤਕ ਪਰੇਮ ਹੋ ਗਿਆ ਜੋ ਪੂਰੇ 2 ਸਹਾਇਕ ਹੋਕੇ ਕੰਮ ਅਰੰਭ ਦਿੱਤਾ॥ " ਇਸ ਤੋਂ ਪਿੱਛੋਂ ਇਨ੍ਹਾਂ ਦੋਹਾਂ ਦਾ ਕਾਰਜ ਖੇਤਰ ਇੰਨਾ ਸਾਝਾਂ ਰਿਹਾ ਕਿ ਉਸਤਤ ਵਿਚ ਜੋ ਵਿਸ਼ੇਸ਼ਣ ਭਾਈ ਦਿੱਤ ਸਿੰਘ ਲਈ ਲਗਦੇ ਹਨ ਉਹੋ ਘੱਟ ਜਾਂ ਵੱਧ ਗੁਰਮੁਖ ਸਿੰਘ ਲਈ ਵੀ ਢੁਕਵੇਂ ਹਨ। ਇਨ੍ਹਾਂ ਦੋਵੇਂ ਪੰਥ ਹਿਤੈਸ਼ੀਆਂ ਨੂੰ ਅੰਦਰਲੇ ਅਤੇ ਬਾਹਰਲੇ ਵਿਰੋਧਾਂ ਕਾਰਨ ਅਨੇਕਾਂ ਕਸ਼ਟ ਸਹਾਰਨੇ ਪਏ। ਪ੍ਰੋ. ਗੁਰਮੁਖ ਸਿੰਘ ਆਪਣੀ ਵਿਦਵਤਾ ਦੇ ਨਾਲ ਨਾਲ ਕੰਵਰ ਬਿਕਰਮ ਸਿੰਘ ਜਿਹੇ ਰਾਜ ਪੁਰਖ ਦੀ ਨੇੜਤਾ ਸਦਕਾ ਰਿਆਸਤੀ ਰਾਜਿਆਂ ਤੱਕ ਨਿਝੱਕ ਰਸਾਈ ਰੱਖਦੇ ਸਨ। ਇਹ ਰਸੂਖ ਤੇ ਪ੍ਰਭਾਵ ਉਨ੍ਹਾਂ ਨੇ ਨਿਜੀ ਲਾਭਾਂ ਲਈ ਨਹੀਂ, ਕੇਵਲ ਸਿੰਘ ਸਭਾ ਦੇ ਪ੍ਰਚਾਰ ਲਈ ਪ੍ਰੈਸ ਲਾਉਣ, ਅਖਬਾਰ ਚਲਾਉਣ ਤੇ ਸਿੱਖਿਆ ਸੰਸਥਾਵਾਂ ਚਲਾਉਣ ਆਦਿ ਲਈ ਵਰਤਿਆ। ਉੱਪਰ ਦੱਸੇ ਸ਼ਰਧਾਂਜਲੀ ਲੇਖ ਵਿਚ ਭਾਈ ਦਿੱਤ ਸਿੰਘ ਨੇ ਲਿਖਿਆ:- "ਜਦ ਤਾਲੀਮ ਯਾਫਤਾ ਪੁਰਖਾਂ ਨੇ ਖਾਲਸਾ ਦੇ ਸੱਚੇ ਅਸੂਲਾਂ ਦਾ ਪਰਚਾਰ ਕਰਨਾ ਅਰੰਭ ਕੀਤਾ ਤਦ ਕਈ ਸਿੰਘ ਚੁੱਪਚੁਪਾਤੇ ਹੀ ਡਰ ਕੇ ਘਰ ਬੈਠ ਗਏ, ਪਰ ਫਿਰ ਭੀ ਸ਼੍ਰੀ ਗੁਰੂ ਸਿੰਘ ਸਭਾ ਲਾਹੌਰ ਬਹੁਤ ਹੀ ਰੌਣਕ ਪਰ ਹੋ ਗਈ ਜਿਸ ਵਿੱਚ ਭਾਈ ਮਿਹਰ ਸਿੰਘ ਜੀ ਅਤੇ ਭਾਈ ਬਸੰਤ ਸਿੰਘ ਜੀ ਆਦਿਕ ਕਈ ਹੋਰ ਭਾਈ ਭੀ ਸ਼ਾਮਲ ਹੋ ਗਏ, ਗਲ ਕਾਹਦੀ ਇੱਕ ਅਤਯੰਤ ਹੀ ਸੁੰਦ੍ਰ ਰਚਨਾ ਹੋ ਗਈ। ਫਿਰ ਇਨ੍ਹਾਂ ਨੇ ਅਪਨੇ ਮਿਤ੍ਰਾਂ ਨਾਲ ਸਲਾਹ ਕਰਕੇ ਖਾਲਸਾ ਪ੍ਰੇਸ ਖੋਲਨ ਦੀ ਤਿਆਰੀ ਕੀਤੀ ਅਰ ਉਸ ਵਿੱਚ ਸਰਦਾਰ ਬਿਕ੍ਰਮਾ ਸਿੰਘ ਸਾਹਿਬ ਆਹਲੂਵਾਲੀਏ ਨੇ ਮਦਦ ਦਿੱਤੀ ਜਿਸ ਵਿੱਚ ਇੱਕ ਖਾਲਸਾ ਅਖਬਾਰ ਨਿਕਲਿਆ ਜਿਸਨੇ ਕੌਮ ਦੇ ਸੁਧਾਰ ਲਈ ਪਚਾਸੀ ਤੇ ਲੈਕੇ ਸਤਾਸੀ ਤਕ ਬਹੁਤ ਹੀ ਰੌਣਕ ਨਾਲ ਉੱਨਤੀ ਕੀਤੀ। ਇਤਨੇ ਹੀ ਅਰਸੇ ਵਿੱਚ ਇਨ੍ਹਾਂ ਨੇ ਇਕ ਰਸਾਲਾ ਛਾਪਿਆ ਜੋ ਮੂਰਤੀ ਪੂਜਾ ਦੇ ਬਰਖਲਾਫ ਸੀ ਜਿਸ ਪਰ ਇਨ੍ਹਾਂ ਦੇ ਮੁਖਾਲਫਾਂ ਨੇ ਪੰਥ ਵਿੱਚੋਂ ਖਾਰਜ ਕਰਨ ਦਾ ਫਤਵਾ ਦਿੱਤਾ ਅਰ ਇਸ਼ਤਿਹਾਰ ਛਾਪ ਕੇ ਦੇਸ ਦੇਸਾਂਤਰਾਂ ਵਿੱਚ ਵੰਡ ਦਿੱਤੇ ਕਿ ਇਹ ਪੰਥ ਤੇ ਖਾਰਜ ਕੀਤਾ ਜਾਏਗਾ, ਇਸ ਅਨੁਚਿਤ ਕਾਰਵਾਈ ਨੂੰ ਦੇਖਕੇ ਅਸੀਂ ਇਨ੍ਹਾਂ ਦੇ ਡਿਫੰਡ ਲਈ ਖਾਲਸਾ ਅਖਬਾਰ ਵਿੱਚ ਮਜ਼ਮੂਨ ਨਿਕਾਲੇ ਜਿਸ ਵਿੱਚ ਇੱਕ 'ਸੁਪਨ ਨਾਟਕ' ਨਾਮੇਂ ਨਾਟਕ ਛਪਯਾ ਅਰ ਉਸ ਪਰ ਭੀ ਮੁਕਦਮਾ ਹੋ ਗਿਆ, ਭਾਵੇਂ ਲੋਗਾਂ ਨੇ ਉਸ ਸਮੇਂ ਇਨ੍ਹਾਂ ਨੂੰ ਬਹੁਤ ਹੀ ਬੁਰੇ ਲਫਜ਼ ਆਖੇ " ਅਰ ਸਾਨੂੰ ਭੀ 'ਚੰਡਾਲ ਚੌਕੜੀ' ਅਤੇ ਚਾਰਯਾਰੀ ਕਰਕੇ ਬੁਰਾ ਭਲਾ ਕਹਿੰਦੇ ਰਹੇ ਪਰੰਤੂ ਫਿਰ ਭੀ ਇਨ੍ਹਾਂ ਨੇ ਅਪਨੇ ਕੰਮ ਨੂੰ ਗਿਰਨ ਨਾ ਦਿੱਤਾ, ਅਰ ਦਿਨ 2 ਵਧਾਉਂਦੇ ਹੀ ਗਏ" ਭਾਈ ਦਿੱਤ ਸਿੰਘ ਨੇ ਇਸੇ ਲੇਖ ਵਿਚ ਇਹ ਵੀ ਲਿਖਿਆ: "ਮਰਨ ਥੋਂ ਦਸ ਬਾਰਾਂ ਦਿਨ ਪਹਿਲੇ ਭੀ ਡੈਪੂਟੇਸ਼ਨ ਬਨਾ ਕੇ ... ਸ੍ਰੀ 108 ਹਜ਼ੂਰ ਮਹਾਰਾਜ ਰਾਣਾ ਸਾਹਿਬ ਬਹਾਦਰ ਧੌਲਪੁਰ ਪਾਸ ਜਾ ਕੇ ਸੋਲਾਂ ਹਜ਼ਾਰ ਰੁਪਯਾ ਕੌਮੀ ਖਲਾਸਾ ਅਖਬਾਰ ਲਈ ਅਰ ਹੋਰ ਕੰਮਾਂ ਲਈ ਇਕੱਤ੍ਰ ਕਰਕੇ ਛੱਡ ਗਏ ਹਨ।"ਦਿਨ ਰਾਤ ਦੀ ਸਖਤ ਮਿਹਨਤ ਤੇ ਮਾੜੀ ਮਾਲੀ ਹਾਲਤ ਕਾਰਨ ਭਾਈ ਗੁਰਮੁਖ ਸਿੰਘ ਦੀ ਸਿਹਤ ਵਿਗੜ ਗਈ। ਅੰਤ 24 ਸਤੰਬਰ 1898 ਵਿਚ ਭਾਈ ਸਾਹਿਬ ਦਾ ਦੇਹਾਂਤ, ਗਿਆਨੀ ਗੁਰਦਿੱਤ ਸਿੰਘ ਅਨੁਸਾਰ, 'ਕੰਡਾ ਘਾਟ ਵਿਚ ਉਸ ਸਮੇਂ ਹੋਇਆ ਜਦੋਂ ਆਪ ਅੰਗਰੇਜ਼ੀ ਅਖ਼ਬਾਰ ਲਈ ਚੰਦਾ ਲੈਣ ਲਈ ਚੈਲ ਗਏ ਸਨ ਅਤੇ ਵਾਪਸ ਪਰਤਦੇ ਹੋਏ ਕੰਡਾ ਘਾਟ ਰੁਕੇ ਸਨ।' 'ਖਾਲਸਾ ਅਖ਼ਬਾਰ, ਲਾਹੌਰ' ਦੇ ਅੰਕ ਜੂਨ 16, 1899 ਵਿਚ ਭਾਈ ਦਿੱਤ ਸਿੰਘ ਨੇ ਆਪਣੇ ਇਸ ਨਿਕਟ ਸਾਥੀ ਦੀ ਢੁਕਵੀਂ ਯਾਦਗਾਰ ਬਣਾਉਣ ਲਈ ਫੰਡ ਇਕੱਠਾ ਕਰਨ ਦੀ ਅਪੀਲ ਕੀਤੀ: "ਭਾਈ ਗੁਰਮੁਖ ਸਿੰਘ ਜੀ ਨੇ ਅਪਨੀ ਕੌਮ ਪਰ ਧਰਮ ਦੇ ਵਾਸਤੇ ਬਹੁਤ ਕੁਛ ਕੰਮ ਕੀਤਾ ਜਿਸ ਤੇ ਉਸ ਦੇ ਉਨ੍ਹਾਂ ਉਪਕਾਰਾਂ ਦੇ ਬਦਲੇ ਪੰਥ ਹਿਤੈਸ਼ੀਆਂ ਦਾ ਭੀ ਧਰਮ ਹੈ ਕਿ ਉਸਦੀ ਕੋਈ ਯਾਦਗਾਰ ਕਾਇਮ ਕਰਨ।" ਭਾਈ ਦਿੱਤ ਸਿੰਘ ਇਸ ਫੰਡ ਵਿਚ ਇੰਨਾ ਕੁ ਰੁਪਿਆ ਇਕੱਠਾ ਕਰਨਾ ਚਾਹੁੰਦੇ ਸਨ ਜਿਸ ਦੇ ਸੂਦ ਵਿਚੋਂ ਭਾਈ ਗੁਰਮੁਖ ਸਿੰਘ ਦੀ ਸੁਪਤਨੀ, ਜੋ ਬਿਮਾਰ ਰਹਿੰਦੀ ਸੀ, ਦਾ ਵੀ ਗੁਜ਼ਾਰਾ ਹੋ ਸਕੇ।" ਇਹ ਕਿਹੋ ਜਿਹੇ ਜੋਧੇ ਸਨ ਕਿ ਆਪਣੇ ਪਰਿਵਾਰਿਕ ਹਿਤਾਂ ਦੀ ਪਰਵਾਹ ਨਾ ਕਰਦੇ ਹੋਏ ਆਪਣਾ ਸਭ ਕੁਝ ਆਪਣੇ ਆਦਰਸ਼ਾਂ ਤੇ ਕੁਰਬਾਨ ਕਰ ਗਏ। ਭਾਈ ਗੁਰਮੁਖ ਸਿੰਘ ਨੇ 'ਸ੍ਰੀ ਗੁਰੂ ਸਿੰਘ ਸਭਾ, ਲਾਹੌਰ', 'ਖਾਲਸਾ ਦੀਵਾਨ, ਅੰਮ੍ਰਿਤਸਰ' ਅਤੇ 'ਖਾਲਸਾ ਦੀਵਾਨ, ਲਾਹੌਰ.' 'ਖ਼ਾਲਸਾ ਕਾਲਜ ਅੰਮ੍ਰਿਤਸਰ', ਆਦਿ ਦੀਆਂ ਪ੍ਰਬੰਧਕ ਸਰਗਰਮੀਆਂ ਵਿਚ ਵੱਖ ਵੱਖ ਅਹੁਦਿਆਂ ਉਤੇ ਕੰਮ ਕੀਤਾ। ਉਨ੍ਹਾਂ ਨਾਲ ਟਕਰਾਉ ਵਿਚ ਆਈਆਂ ਧਿਰਾਂ ਨੇ ਉਨ੍ਹਾਂ ਨੂੰ ਮਾਰਚ 1887 ਵਿਚ ਸਿੱਖ ਪੰਥ ਤੋਂ ਖਾਰਜ ਕਰਵਾ ਦਿੱਤਾ ਸੀ।

◆◆◆◆ 9463585002

# ਸੰਤਾਂ ਦੇ ਡੇਰੇ 'ਚ ਇੱਕ ਦਿਨ

ਸ. ਤਰਲੋਚਨ ਸਿੰਘ, ਦੁਪਾਲਪੁਰ

ਕਿਸੇ ਦੀ ਨੁਕਤਾਚੀਨੀ ਜਾਂ ਉਸਤਤ ਕਰਨੀ, ਇਸ ਲਿਖਤ ਦਾ ਕਤਈ ਮੰਤਵ ਨਹੀਂ ਹੈ। ਇਹ ਤਾਂ ਬੀਤੇ ਦਿਨ ਦਾ ਤਜਰਬਾ ਹੈ। ਨਿਰਣਾ, ਪਾਠਕ ਜਨ ਆਪੇ ਕਰ ਲੈਣਗੇ ਕਿ ਕਿੱਥੇ ਸਿੱਖ ਰਹੁ-ਰੀਤਾਂ ਦੀ ਉਲੰਘਣਾ ਹੋਈ ਤੇ ਕਿੱਥੇ ਪਾਲਣਾ! ਹਾਂ, ਇਹ ਮੇਰਾ ਦਾਅਵਾ ਹੈ ਕਿ ਇਸ ਲੇਖ ਵਿੱਚ ਕਿਸੇ ਵੀ ਗੱਲ ਨੂੰ ਕਾਲਪਨਿਕ ਰੰਗ ਦੇ ਕੇ ਜਾਂ ਵਧਾ ਚੜ੍ਹਾ ਕੇ ਪੇਸ਼ ਨਹੀਂ ਕੀਤਾ ਗਿਆ।ਹੋਇਆ ਇੰਜ ਕਿ ਧਰਮ-ਸੁਪਤਨੀ ਦੀ ਸਲਾਹ ਅਨੁਸਾਰ ਜਲੰਧਰ ਲਾਗੇ ਇੱਕ ਮਹਾਂਪੁਰਸ਼ ਦੇ ਡੇਰੇ ਵਿੱਚ ਜਾਣ ਦਾ ਪ੍ਰੋਗਰਾਮ ਬਣਿਆ। ਅਕਸਰ ਸ਼੍ਰੀਮਤੀ ਜੀ ਕਹਿੰਦੇ ਸਨ ਕਿ ਪੇਕੇ ਘਰੋਂ ਅਸੀਂ ਸੰਗਰਾਂਦ ਪੁੰਨਿਆ ਜਾਂ ਬਰਸੀ ਸਮਾਗਮਾਂ ਦੇ ਮੌਕੇ ਇਸ ਡੇਰੇ ਉਪਰ ਬਿਨਾ ਨਾਗਾ ਹਾਜਰੀ ਭਰਦੇ ਹੁੰਦੇ ਸਾਂ।

ਲੇਕਿਨ ਮੇਰਾ ਸੁਭਾਅ ਜਾਂ ਵਿਚਾਰ ਇਹ ਹੈ ਕਿ ਜੇ ਕਿਸੇ ਧਾਰਮਿਕ ਅਸਥਾਨ 'ਤੇ ਜਾਣ ਦਾ ਸਬੱਬ ਬਣੇ ਤਾਂ ਸਿੱਖ ਧਰਮ ਦੇ ਇਤਿਹਾਸਕ ਗੁਰਧਾਮਾਂ, ਜਿਵੇਂ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜਿਹੇ ਸਥਾਨਾਂ 'ਤੇ ਹੀ ਜਾਇਆ ਜਾਵੇ। ਹੁਣ ਕਿਉਂਕਿ ਸ਼੍ਰੀਮਤੀ ਜੀ ਨੇ ਬੜੇ ਪਿਆਰ ਨਾਲ ਕਿਹਾ ਸੀ ਕਿ, ਉੱਥੇ ਕੋਈ ਗੈਰ ਪੰਥਕ ਗੱਲ ਨਹੀਂ ਹੁੰਦੀ, ਤੁਸੀਂ ਉੱਥੇ ਦੀ ਮਰਯਾਦਾ ਦੇਖ ਕੇ ਹੈਰਾਨ ਰਹਿ ਜਾਵੋਗੇ। ਸੋ ਇੱਕ ਸੰਗਰਾਂਦ ਵਾਲੇ ਦਿਨ ਅਸੀਂ ਦੋਵੇਂ ਉੱਥੇ ਪਹੁੰਚੇ। ਵੱਡਾ ਗੇਟ ਲੰਘਦਿਆਂ ਹੀ ਜੋੜੇ ਜਮ੍ਹਾਂ ਕਰਵਾ ਕੇ ਅਸੀਂ ਦੀਵਾਨ ਵਿੱਚ ਜਾ ਪਹੁੰਚੇ। ਇੱਕ ਕਮਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛੇ ਸਰੂਪ ਪ੍ਰਕਾਸ਼ ਕੀਤੇ ਹੋਏ ਸਨ ਤੇ ਛੇ ਗ੍ਰੰਥੀ ਸਾਹਿਬਾਨ ਚੌਰ ਦੀ ਸੇਵਾ ਨਿਭਾਅ ਰਹੇ ਸਨ। ਬਾਹਰ ਖੁਲ੍ਹੇ ਥਾਂ ਸੰਗਤਾਂ ਸੰਗਮਰਮਰੀ ਫਰਸ਼ ਤੇ ਬੈਠੀਆਂ ਕੀਰਤਨ ਦਾ ਅਨੰਦ ਮਾਣ ਰਹੀਆਂ ਸਨ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਣ ਉਪਰੰਤ ਕੀਰਤਨ ਸਰਵਣ ਕਰਨ ਲੱਗ ਪਏ। ਮੈਂ ਦੇਖਿਆ ਕਿ ਕੋਈ ਵਿਰਲਾ ਸੱਜਣ ਸਾਡੇ ਵਾਂਗ ਆਉਂਦਿਆਂ ਹੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਸੰਗਤ ਵਿੱਚ ਬਹਿੰਦਾ ਸੀ, ਨਹੀਂ ਤਾਂ ਸਭ ਮਾਈ-ਭਾਈ, ਬੈਠੀ ਸੰਗਤ ਦੇ ਵਿੱਚੀਂ ਬਣਾਏ ਰਾਸਤੇ ਉਪਰ ਹੱਥਾਂ ਵਿੱਚ ਡੋਲੂ, ਬਾਲਟੀਆਂ ਜਾਂ ਕੋਈ ਹੋਰ ਬਰਤਨ ਲੈ ਕੇ, ਸਿੱਧੇ ਹੀ ਅੱਗੇ ਨੂੰ ਜਾ ਰਹੇ ਸਨ, ਗੁਰੂ ਮਹਾਰਾਜ ਵੱਲ ਵੇਖਦੇ ਹੀ ਨਹੀਂ ਸਨ। ਘਰ ਵਾਲੀ ਤੋਂ ਪੁੱਛਣ ਤੇ ਪਤਾ ਲੱਗਾ ਕਿ ਇਹ ਸ਼ਰਧਾਲੂ ਆਪਣੇ ਆਪਣੇ ਘਰਾਂ ਤੋਂ ਕੜਾਹ ਪ੍ਰਸ਼ਾਦਿ ਤਿਆਰ ਕਰਕੇ, ਲੈ ਕੇ ਆ ਰਹੇ ਹਨ। ਮੈਂ ਵੀ ਇਹ ਦੇਖਣ ਲਈ, ਕਿ ਇਹ ਪ੍ਰਸ਼ਾਦ ਲੈ ਕੇ ਸੰਗਤ ਕਿੱਧਰ ਜਾ ਰਹੀ ਹੈ, ਘਰ ਵਾਲੀ ਨੂੰ ਨਾਲ ਲੈ ਕੇ ਉੱਧਰ ਨੂੰ ਚੱਲ ਪਿਆ। ਜਿੱਥੇ ਸੰਗਤ ਬੈਠੀ ਕੀਰਤਨ ਸੁਣ ਰਹੀ ਸੀ, ਉਥੋਂ ਦਸ ਕੁ ਕਦਮਾਂ ਦੀ ਵਿੱਥ ਤੇ ਇੱਕ ਖੁਲ੍ਹਾ ਜਿਹਾ ਵਰਾਂਡਾ ਬਣਿਆ ਹੋਇਆ ਸੀ। ਉੱਥੇ, ਸੰਗਤ ਵੱਲ ਪਿੱਠ ਕਰਕੇ ਦੋ ਮਹਾਂਪੁਰਸ਼ ਆਸਣ ਲਾ ਕੇ ਬੈਠੇ ਹੋਏ ਸਨ। ਨਾਲ ਹੀ ਇੱਕ ਕੁਰਸੀ ਉੱਪਰ ਮਹਾਂਪੁਰਸ਼ਾਂ ਦੀ ਵੱਡੀ ਫੋਟੋ ਰੱਖੀ ਹੋਈ ਸੀ ਜਿਸ 'ਤੇ ਹਾਰ ਪਹਿਨਾਏ ਹੋਏ ਸਨ। ਦੋਵੇਂ ਮਹਾਂ ਪੁਰਸ਼ਾਂ ਨੇ ਕਾਲੀਆਂ ਐਨਕਾਂ ਪਹਿਨੀਆਂ ਹੋਈਆਂ ਸਨ, ਅਤੇ ਸੰਪਰਦਾਈ ਗਿਲਤੀਆਂ (ਹਲਕੇ ਭਗਵੇਂ ਰੰਗ ਦੀਆਂ) ਲਾਈਆਂ ਹੋਈਆਂ ਸਨ। ਦੋਵੇਂ ਹੀ ਖਾਮੋਸ਼ ਬੈਠੇ ਮਾਲਾ ਫੇਰ ਰਹੇ ਸਨ। ਨਾਲ ਹੀ ਇਕ ਪਹਿਰੂਆ ਖੜ੍ਹਾ ਸੀ। ਸ਼ਰਧਾਲੂ ਮਾਈ -ਭਾਈ ਬਹੁਤ ਹੀ ਸ਼ਰਧਾ ਭਾਵਨਾ ਨਾਲ ਨਿਉਂ ਨਿਉਂ ਕੇ ਸੰਤਾਂ ਨੂੰ ਨਮਸਕਾਰ ਕਰ ਰਹੇ ਸਨ। ਅਸੀਂ ਵੀ ਦੋਹਾਂ ਨੇ ਅਦਬ ਨਾਲ ਫਤਹਿ ਬੁਲਾਈ ਤੇ ਲਾਗੇ ਮੂੜ੍ਹਿਆਂ 'ਤੇ ਬੈਠ ਗਏ। ਪੰਜ ਕੁ ਮਿੰਟਾਂ ਬਾਅਦ ਪਹਿਰੇ ਵਾਲੇ ਸਿੰਘ ਨੇ ਹੌਲੀ ਜਿਹੀ ਸਾਨੂੰ ਉੱਠ ਕੇ ਸੰਗਤ ਵਿੱਚ ਬੈਠਣ ਲਈ ਕਿਹਾ ਤੇ ਅਸੀਂ ਦੋਵੇਂ ਉੱਠ ਕੇ ਉਧਰ ਨੂੰ ਤੁਰ ਪਏ ਜਿਥੇ ਸੰਗਤਾਂ ਮੱਥਾ ਟੇਕ ਰਹੀਆਂ ਸਨ। ਇਹ ਆਹਮੋ-ਸਾਹਮਣੇ ਦੋ ਸ਼ਾਨਦਾਰ ਬਹੁਕੋਣੇ ਕਮਰੇ ਸਨ ਜਿਨ੍ਹਾਂ ਉੱਪਰ ਗੁੰਬਦ ਬਣੇ ਹੋਏ ਸਨ। ਉਨ੍ਹਾਂ ਦੋਹਾਂ ਦੇ ਦਰਵਾਜੇ ਬੰਦ ਸਨ ਤੇ ਉਪਰ ਸੱਚਖੰਡ ਬਿਰਾਜ ਚੁੱਕੇ ਦੋ ਮਹਾਂਪੁਰਸ਼ਾਂ ਦੇ ਇਨ੍ਹਾਂ ਕਮਰਿਆਂ ਅੰਦਰ 'ਤਪੱਸਿਆ ਕਰਨ' ਬਾਰੇ ਲਿਖਿਆ ਹੋਇਆ ਸੀ। ਬਹੁਤ ਸਾਰੇ ਸ਼ਰਧਾਲੂ, ਦੀਵਾਨ ਵਿੱਚ ਬੈਠੀ ਹੋਈ ਸੰਗਤ ਦੇ ਵਿਚਕਾਰੋਂ ਲੰਘਦੇ ਹੋਏ ਇਨ੍ਹਾਂ ਬੰਦ ਕਮਰਿਆਂ ਅੱਗੇ ਡੰਡੌਤ ਬੰਦਨਾ ਕਰ ਰਹੇ ਸਨ। ਉੱਪਰ ਦੀਵਾਨ ਦੀ ਸਮਾਪਤੀ ਦੀ ਅਰਦਾਸ ਕੀਤੀ ਗਈ। ਗੁਰੂ ਮਹਾਰਾਜ ਦੇ ਛੇ ਸਰੂਪਾਂ ਤੋਂ ਹੀ "ਛੇ ਹੁਕਮਨਾਮੇ" ਲਏ ਗਏ।ਪ੍ਰਸ਼ਾਦ ਵਰਤਾਉਣ ਵਾਲੇ ਸਾਰੇ ਸਿੰਘਾਂ ਨੇ ਹੀ ਆਪਣੇ ਮੂੰਹ (ਠਾਠੀ ਬੰਨ੍ਹਣ ਵਾਂਗ) ਬੰਨ੍ਹੇ ਹੋਏ ਸਨ। ਪ੍ਰਸ਼ਾਦ ਲੈਣ ਉਪਰੰਤ ਮੇਰੀ ਘਰ ਵਾਲੀ ਨੇ ਵਾਸ਼ਰੂਮ ਜਾਣ ਦੀ ਇੱਛਾ ਪ੍ਰਗਟਾਈ।

ਬਾਕੀ ਸਫਾ 24 ਤੇ

# ਧਰਮ ਦਾ ਵਿਸ਼ੇਸ਼ ਅੰਗ ਕੇਸ

ਪ੍ਰੋ. ਇੰਦਰ ਸਿੰਘ ਘੱਗਾ

ਬਹੁਤ ਵਾਰੀ ਇਹ ਸਵਾਲ ਉਠਾਇਆ ਜਾਂਦਾ ਹੈ, ਕੇਸਾਂ ਦਾ ਧਰਮ ਨਾਲ ਸਬੰਧ ਕਿਵੇਂ ਹੈ? ਕੀ ਪ੍ਰਮਾਤਮਾ ਨੂੰ ਪਾ ਲੈਣ ਵਾਸਤੇ ਕੇਸਾਧਾਰੀ ਹੋਣਾ ਜ਼ਰੂਰੀ ਹੈ? ਜਿਨ੍ਹਾਂ ਅਣਗਿਣਤ ਲੋਕਾਂ ਨੇ ਕੇਸ ਨਹੀਂ ਰੱਖੇ ਹੋਏ (ਗੈਰ ਸਿੱਖ ਭੀ) ਕੀ ਉਹ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਕਰ ਸਕਣਗੇ? ਆਦਿ। ਪ੍ਰਮਾਤਮਾ ਨਾਲ ਪਿਆਰ ਸਾਂਝ ਪਾਉਣ ਵਾਸਤੇ ਕੇਸਾਂ ਦਾ ਸਿੱਧਾ ਕੋਈ ਸਰੋਕਾਰ ਨਹੀਂ ਹੈ। ਪਰ ਹਰ ਇੱਕ ਪ੍ਰਮੇਸ਼ਰ ਨੂੰ ਪਿਆਰ ਕਰਨ ਵਾਲਾ ਮਨੁੱਖ ਉਸਦੀ ਕਿਰਤ ਨੂੰ ਭੀ ਪਿਆਰ ਕਰਦਾ ਹੈ। ਵਾਹਿਗੁਰੂ ਜੀ ਨੇ ਮਨੁੱਖ ਨੂੰ ਲੰਮੇ ਕੇਸ ਤੇ ਰੋਹਬਦਾਰ ਸੁੰਦਰ ਦਾਹੜੀ ਮੁੱਛਾਂ ਦੀ ਬਖਸ਼ਿਸ਼ ਕੀਤੀ ਹੈ। ਔਰਤਾਂ ਨੂੰ ਯੋਗ ਜਾਣਕੇ ਕੇਵਲ ਸਿਰ ਤੇ ਲੰਮੇ ਕੇਸ ਦਿੱਤੇ ਹਨ, ਦਾਹੜੀ ਮੁੱਛਾਂ ਨਹੀਂ। ਜਦੋਂ ਕੋਈ ਇਨਸਾਨ ਉਚਿਤ ਤਰੀਕੇ ਕੇਸਾਂ ਦੀ ਸੰਭਾਲ ਕਰਦਾ ਹੈ, ਦਸਤਾਰ, ਦੁਪੱਟਾ ਸੀਸ ਤੇ ਸਜਾਉਂਦਾ ਹੈ ਤਾਂ ਉਸਦੀ ਸੁੰਦਰਤਾ ਵਿੱਚ ਕਈ ਗੁਣਾ ਵਾਧਾ ਹੋ ਰਿਹਾ ਹੁੰਦਾ ਹੈ। ਜੇ ਕੋਈ ਕੇਸਾਂ ਦੀ ਬੇਅਦਬੀ ਕਰ ਰਿਹਾ ਹੈ ਤਾਂ ਮਾਨੋ ਉਸਨੂੰ ਪ੍ਰਮਾਤਮਾ ਦੇ ਕੀਤੇ ਤੇ ਵਿਸ਼ਵਾਸ਼ ਨਹੀਂ ਹੈ। ਕੇਸ ਦੇ ਕੇ, ਪੈਦਾ ਕਰਕੇ ਕੀ ਰੱਬ ਜੀ ਤੋਂ ਗਲਤੀ ਹੋ ਗਈ ਹੈ? ਸਤਿਗੁਰੂ ਸਾਹਿਬਾਨ ਨੇ ਕੇਸਾਂ ਦੀ ਸੰਭਾਲ ਕਰਨੀ ਆਖ ਕੇ ਸਿੱਖ ਨੂੰ ਕੋਈ ਸਜ਼ਾ ਨਹੀਂ ਦਿੱਤੀ, ਸਗੋਂ ਕੁਦਰਤੀ ਤਰੀਕੇ ਪ੍ਰਭੂ ਦੀ ਰਜ਼ਾ ਵਿੱਚ ਰਾਜੀ ਰਹਿਣਾ ਸਿਖਾਇਆ ਹੈ। ਸਤਿਗੁਰੂ ਜੀ ਨੂੰ ਪਤਾ ਸੀ, ਕਿ ਪ੍ਰਮਾਤਮਾ ਕੋਈ ਕੰਮ ਗਲਤ ਨਹੀਂ ਕਰਦਾ। ਸ੍ਰਿਸਟੀ ਦੇ ਕਿਸੇ ਜੀਵ ਨੂੰ ਮਰਦ ਵਰਗੀ ਦਾਹੜੀ ਮੁੱਛਾਂ ਤੇ ਕੇਸ ਨਹੀਂ ਦਿੱਤੇ। ਔਰਤ ਮਰਦ ਦੀ ਸਿੱਧੀ ਪਛਾਣ ਵਾਸਤੇ, ਤੀਵੀਂ ਨੂੰ ਦਾਹੜੀ ਨਹੀਂ ਦਿੱਤੀ ਕੇਵਲ ਸਿਰ ਦੇ ਕੇਸ ਬਖਸ਼ੇ ਹਨ।

ਕੇਸਾਂ ਦੀ ਸੰਭਾਲ ਕਰਨ ਵਾਲੇ ਮਨੁੱਖ ਪ੍ਰਮਾਤਮਾ ਦੀ ਪ੍ਰਾਪਤੀ ਦਾ ਦਾਅਵਾ ਤਾਂ ਨਹੀਂ ਕਰ ਸਕਦੇ, ਪਰ ਪਿਆਰੇ ਦੀ ਦਾਤ ਨੂੰ ਪਿਆਰ ਕਰਨ ਦੀ ਗੱਲ ਤਾਂ ਕਹਿ ਹੀ ਸਕਦੇ ਹਨ। ਸਾਰੇ ਭਗਤ ਸਾਹਿਬਾਨ ਗੁਰੂ ਸਾਹਿਬਾਨ (ਗੁਰਬਾਣੀ ਦੇ ਰਚੇਤਾ) ਤੇ ਹੋਰ ਗੁਰੂ ਕੇ ਸਿੱਖ, ਕੇਸਾਧਾਰੀ ਸਨ। ਆਪਣੇ ਪਿਆਰੇ ਦੀ ਖੁਸ਼ੀ ਲੈਣ ਵਾਸਤੇ ਅਸੀਂ ਉਹ ਖਾਂਦੇ ਹਾਂ, ਜੋ ਪਿਆਰੇ ਨੂੰ ਭਾਵੇ। ਉਹ ਪਹਿਰਾਵਾ ਪਹਿਨਦੇ ਹਾਂ, ਜੋ ਪਿਆਰੇ ਨੂੰ ਚੰਗਾ ਲੱਗੇ। ਉਹ ਕੰਮ ਕਰਦੇ ਹਾਂ ਜਿਸ ਵਿੱਚ ਪਿਆਰੇ ਦੀ ਖੁਸ਼ੀ ਹੋਵੇ। ਉਹ ਮਿੱਠੇ ਬਚਨ ਬੋਲਦੇ ਹਾਂ, ਜਿਨ੍ਹਾਂ ਦੁਆਰਾ ਪਿਆਰੇ ਦਾ ਮਨ ਮੋਹ ਲਈਏ। ਪਿਆਰ ਵਿੱਚ ਭਿੱਜਕੇ ਸਾਡਾ ਪ੍ਰੇਮੀ ਸਾਨੂੰ ਕੋਈ ਤੋਹਫਾ ਦੇ ਦੇਵੇ, ਭਾਵੇਂ ਉਹ ਵੱਡੀ ਕੀਮਤ ਦਾ ਨਾ ਹੋਵੇ। ਪਰ ਤੋਹਫੇ ਨੂੰ ਸਦਾ ਸਤਿਕਾਰ ਨਾਲ ਸੰਭਾਲ ਕੇ ਰੱਖਦੇ ਹਾਂ। ਤੋਹਫੇ ਦੀ ਬੇਅਦਬੀ ਪ੍ਰੇਮੀ ਦਾ ਤ੍ਰਿਸਕਾਰ ਮੰਨੀ ਜਾਂਦੀ ਹੈ। ਬੱਸ ਇਸੇ ਤਰ੍ਹਾਂ ਅਕਾਲ ਪੁਰਖ ਜੀ ਵੱਲੋਂ ਦਿਤਾ ਗਿਆ ਇਹ ਅਮੁੱਲਾ ਤੋਹਫਾ, ਅਤੇ ਸਤਿਗੁਰੂ ਜੀ ਵੱਲੋਂ ਇਸ ਦੀ ਸੰਭਾਲ ਕਰਨ ਦਾ ਦਿੱਤਾ ਗਿਆ ਹੁਕਮ, ਸਾਡੇ ਲਈ ਸਿਰ ਮੱਥੇ ਪਰਵਾਨ ਹੋਵੇ। ਸਤਿਗੁਰੂ ਜੀ ਨੇ ਕੇਸਾਂ ਦੀ ਸੰਭਾਲ ਕਰਨ ਦਾ ਆਦੇਸ਼ ਦਿੱਤਾ ਹੈ, ਫਿਰ ਅਸੀਂ ਆਪਣੇ ਪਿਆਰੇ ਦੇ ਹੁਕਮ ਦੀ ਉਲੰਘਣਾ ਕਿਵੇਂ ਕਰ ਸਕਦੇ ਹਾਂ?

ਜੋ ਲੋਕੀ ਸਿੱਖ ਪੰਥ ਨਾਲ ਸਬੰਧਿਤ ਨਹੀਂ ਹਨ, ਜਿਨ੍ਹਾਂ ਨੂੰ ਉਹਨਾਂ ਦੇ ਧਰਮ ਮੁਖੀਆਂ ਨੇ ਕੇਸ ਰੱਖਣ ਦੀ ਸਖਤ ਹਦਾਇਤ ਨਹੀਂ ਕੀਤੀ, ਉਹ ਭੀ ਆਪੋ ਆਪਣੇ ਤਰੀਕੇ ਕੇਸਾਂ ਦਾਹੜੀ ਵਿੱਚ ਕੁਝ ਤਬਦੀਲੀ ਜ਼ਰੂਰ ਕਰਦੇ ਹਨ। ਜ਼ਰਾ ਇੱਕ ਇਕ ਕਰਕੇ ਗੈਰ ਸਿੱਖਾਂ ਦੇ ਕੇਸਾਂ ਬਾਰੇ ਵਤੀਰੇ ਨੂੰ ਵੇਖੀਏ:-

ਸਾਡੇ ਗੁਆਂਢੀ ਹਿੰਦੂ ਭਰਾ ਕਿਸੇ ਨੂੰ ਆਪਣੇ ਧਰਮ ਵਿੱਚ ਪ੍ਰਵੇਸ਼ ਕਰਾਉਣ ਲੱਗਿਆਂ ਜਿੱਥੇ ਜੰਞੂ ਆਦਿ ਪਾਉਂਦੇ ਹਨ, ਉੱਥੇ ਕੇਸ ਕੱਟ ਦਿੰਦੇ ਹਨ। ਸਿਰ ਦੇ ਵਿਚਕਾਰ ਕੁੱਝ ਵਾਲ ਰੱਖਦੇ ਹਨ, ਜਿਸਨੂੰ ਸਿਖਾ ਜਾਂ ਬੋਦੀ ਕਿਹਾ ਜਾਂਦਾ ਹੈ। ਹਿੰਦੂਆਂ ਵਿੱਚ ਹੀ ਕੁੱਝ ਅਰਸੇ ਤੋਂ ਬਾਅਦ, ਨਵ ਜਨਮੇ ਬੱਚੇ ਕੇ ਕੇਸ ਕੱਟਕੇ ਕਿਸੇ ਮੰਦਰ ਵਿੱਚ ਭੇਟ ਕੀਤੇ ਜਾਂਦੇ ਹਨ। ਜਦੋਂ ਹਿੰਦੂ ਪ੍ਰਵਾਰ ਵਿੱਚੋਂ ਕੋਈ ਮੈਂਬਰ ਚਲਾਣਾ (ਮਰਨਾ) ਕਰ ਜਾਵੇ ਤਾਂ ਉਸਦੇ ਨੇੜਲੇ ਰਿਸ਼ਤੇਦਾਰ ਅਫਸੋਸ ਵਿੱਚ ਪੂਰੀ ਤਰ੍ਹਾਂ ਰਗੜਵੇਂ ਢੰਗ ਦਾਹੜੀ ਕੇਸ ਕਟਵਾ ਦਿੰਦੇ ਹਨ। ਪੁਰਾਤਨ ਸਮਿਆਂ ਵਿੱਚ ਵੱਡੀ ਗਲਤੀ ਕਰਨ ਤੇ ਬੇਸ਼ਰਮੀ ਦੀ ਸਿਖਰ ਤੇ ਪੁਚਾਉਣ ਵਾਲੀ ਸਜ਼ਾ ਦਿੱਤੀ ਜਾਂਦੀ ਸੀ, ਦਾਹੜੀ ਕੇਸ ਕੱਟ ਦੇਣੇ। ਵੈਸੇ ਹਿੰਦੂਆਂ ਦੇ ਪੁਰਾਤਨ ਬਜ਼ੁਰਗ ਅਵਤਾਰ ਸਾਰੇ ਹੀ ਕੇਸਾਧਾਰੀ ਹੋਇਆ ਕਰਦੇ ਸਨ। ਇਸਤਰੀਆਂ ਦਾ ਤਾਂ ਕੇਸ ਕੱਟਣ ਦਾ ਸਵਾਲ ਹੀ ਨਹੀਂ ਸੀ। ਹਾਂ ਕੇਵਲ ਉਸ ਅਭਾਗਣ ਤੀਵੀਂ ਦੇ ਕੇਸ ਕੱਟ ਦਿੱਤੇ ਜਾਂਦੇ ਸਨ ਜੋ ਵਿਧਵਾ ਹੋ ਜਾਵੇ।

ਦੂਜੇ ਸਾਡੇ ਗੁਆਂਢੀ ਭਰਾ ਮੁਸਲਮਾਨ ਹਨ। ਇਹਨਾਂ ਵਿੱਚ ਔਰਤਾਂ ਕੇਸ ਨਹੀਂ ਕਟਵਾਉਂਦੀਆਂ। ਮਰਦ ਸਿਰ ਦੇ ਕੇਸ ਕਟਵਾ ਦਿੰਦੇ ਹਨ। ਪਰ ਮੁੱਛਾਂ ਅਤੇ ਦਾਹੜੀ ਦੀ ਇੱਕ

ਵਿਸ਼ੇਸ਼ ਬਣਤਰ ਬਣਾਉਂਦੇ ਹਨ, ਜਿਸ ਨੂੰ "ਸ਼ਰਈ ਮੁੱਛਾਂ" ਕਿਹਾ ਜਾਂਦਾ ਹੈ। ਭਾਵ ਮੁਸਲਮਾਨਾਂ ਦੀ ਰਹਿਤ ਰਹਿਣੀ ਦੇ ਢੰਗ ਦੀਆਂ ਮੁੱਛਾਂ। ਇਹ ਨਿਯਮ ਖਾਸ ਕਰਕੇ ਧਾਰਮਕ ਮੁਖੀਆਂ 'ਤੇ ਲਾਗੂ ਹੁੰਦਾ ਹੈ। ਇਸੇ ਤਰ੍ਹਾਂ ਸਾਡੇ ਜੈਨ ਧਰਮ ਨੂੰ ਮੰਨਣ ਵਾਲੇ ਭਰਾ, ਜਦੋਂ ਕਿਸੇ ਨੂੰ ਆਪਣੇ ਧਰਮ ਵਿੱਚ ਸ਼ਾਮਲ ਕਰਦੇ ਹਨ, ਤਾਂ ਮਿੱਥੇ ਹੋਏ ਦਿਨ 'ਤੇ ਖਾਸ ਸਮਾਗਮ ਰਚਾਕੇ, ਦਾਖਲ ਹੋਣ ਵਾਲੇ ਵਿਅਕਤੀ ਦੇ ਦਾਹੜੀ ਕੇਸ ਸੁਆਹ ਪਾ ਕੇ ਖੁਰਦਰੇ ਕਰ ਲੈਂਦੇ ਹਨ। ਉਪ੍ਰੰਤ ਇੱਕ ਇੱਕ ਕਰਕੇ ਸਾਰੇ ਵਾਲ ਜੜ੍ਹੋਂ ਉਖਾੜ ਦਿੰਦੇ ਹਨ। ਜੈਨੀ ਸਾਧੂਆਂ ਤੇ ਇਹ ਅਸੂਲ ਸਾਰੀ ਉਮਰ ਲਾਗੂ ਰਹਿੰਦਾ ਹੈ ਜੋ ਭੀ ਵਾਲ ਉੱਗ ਪੈਣ ਇਸੇ ਤਰ੍ਹਾਂ ਜੜ੍ਹੋਂ ਉਖਾੜ ਦਿੱਤੇ ਜਾਂਦੇ ਹਨ। ਇਸਾਈਆਂ ਵਿੱਚ ਭਾਵੇਂ ਕੇਸਾਂ ਬਾਰੇ ਪੱਕੀ ਰਵਾਇਤ ਤਾਂ ਕੋਈ ਨਹੀਂ ਹੈ, ਪਰ ਇਹ ਪਰਤੱਖ ਹੈ ਕਿ ਇਹਨਾਂ ਦੇ ਧਰਮ ਗੁਰੂ ਯਿਸੂ ਜੀ, ਦਾਹੜੀ ਕੇਸਾਂ ਦੀ ਸੰਭਾਲ ਕਰਦੇ ਸਨ।

ਪੁਰਾਤਨ ਸਮਿਆਂ ਦੇ ਸਾਰੇ ਇਸਾਈ ਧਰਮ ਮੁਖੀ ਭੀ ਕੇਸਾਂ ਦੀ ਸੰਭਾਲ ਕਰਦੇ ਰਹੇ ਹਨ। ਜੋਗੀ ਲੋਕ ਦਾਹੜੀ ਕੇਸ ਨਹੀਂ ਕਟਵਾਉਂਦੇ ਸਗੋਂ ਕੇਸਾਂ ਵਿੱਚ ਸੁਆਹ ਪਾ ਕੇ ਜਟਾਂ ਬਣਾਕੇ, ਸਿਰ ਉੱਪਰ ਜੂੜਾ ਕਰਕੇ ਰੱਖਦੇ ਹਨ। ਇਹ ਲੋਕ ਕਿਉਂਕਿ ਪ੍ਰਵਾਰਿਕ ਜ਼ਿੰਦਗੀ ਦਾ ਤਿਆਗ ਕਰ ਦਿੰਦੇ ਸਨ। ਇਸ ਲਈ ਔਰਤਾਂ ਵਾਸਤੇ ਇਹਨਾਂ ਦਾ ਕੋਈ ਲਿਖਤੀ ਅਸੂਲ ਨਹੀਂ ਹੈ। ਹੋਰ ਵੇਖੋ! ਬਹੁ ਗਿਣਤੀ ਵਾਲੇ ਲੇਖਕ, ਫਿਲਾਸਫਰ, ਵਿਗਿਆਨੀ, ਭਜਨ ਬੰਦਗੀ ਕਰਨ ਵਾਲੇ, ਪਰਉਪਕਾਰੀ ਲੋਕ ਦਾਹੜੀ ਕੇਸ ਨਹੀਂ ਕਟਵਾਉਂਦੇ। ਉਹਨਾਂ ਅੰਦਰੋ ਚੰਚਲ ਬਿਰਤੀ ਸ਼ਾਂਤ ਹੋ ਚੁੱਕੀ ਹੁੰਦੀ ਹੈ, ਤੇ ਰੱਬੀ ਰਜ਼ਾ ਵਿੱਚ ਰਹਿੰਦੇ ਹੋਏ ਕੇਸਾਂ ਦੀ ਸੰਭਾਲ ਕਰਦੇ ਹਨ।

ਹੁਣ ਦੁਬਾਰਾ ਸਿੱਖ ਮਤ ਵਿੱਚ ਕੇਸਾਂ ਦੇ ਅਦਬ ਸਤਿਕਾਰ ਵੱਲ ਪਰਤ ਆਉਂਦੇ ਹਾਂ। ਜਦੋਂ ਸਿੱਖ ਖੰਡੇ ਦੀ ਪਾਹੁਲ ਛੱਕਦਾ ਹੈ ਤਾਂ ਪਹਿਲਾ ਪ੍ਰਮੁੱਖ ਕਕਾਰ "ਕੇਸ" ਦੱਸਿਆ ਜਾਂਦਾ ਹੈ, ਭਾਵ ਉਸ ਦਿਨ ਤੋਂ ਬਾਅਦ ਦਾਹੜੀ ਕੇਸਾਂ ਦੀ ਸੰਭਾਲ ਕਰਨੀ ਹੈ। ਜਦੋਂ ਪਾਹੁਲ ਲੈਣ ਵਾਲਿਆਂ ਨੂੰ ਮਰਿਆਦਾ ਦੱਸੀ ਜਾਂਦੀ ਹੈ ਤਾਂ ਤਾੜਨਾ ਕੀਤੀ ਜਾਂਦੀ ਹੈ ਕਿ ਇਹਨਾਂ ਚਾਰ ਵੱਡੀਆਂ ਭੁੱਲਾਂ ਵਿਚੋਂ ਕੋਈ ਇੱਕ ਭੁੱਲ ਭੀ ਜੇ ਹੋ ਜਾਵੇ ਤਾਂ ਸਿੱਖੀ ਮੰਡਲ ਵਿਚੋਂ ਖਾਰਜ ਮੰਨਿਆ ਜਾਵੇਗਾ। ਉਹ ਹਨ- "ਕੇਸ ਕਟਾਉਣੇ, ਪਰ ਤਨ ਗਾਮੀ, ਕੁੱਠਾ ਮਾਸ ਤੇ ਤੰਬਾਕੂ ਦੀ ਵਰਤੋਂ।' ਇਥੇ ਭੀ ਪਹਿਲੀ ਥਾਵੇਂ ਵੱਡੀ ਗਲਤੀ (ਬੱਜਰ ਕੁਰਹਿਤ) ਕੇਸਾਂ ਦੀ ਬੇ-ਅਦਬੀ ਕਿਹਾ ਗਿਆ ਹੈ। ਅੱਗੋਂ ਅਰਦਾਸ ਵਿੱਚ ਕੇਸਾਂ ਦਾ ਦੋ ਵਾਰੀ ਜ਼ਿਕਰ ਕਰਨਾ ਇਸ ਗੱਲ ਦਾ ਪੱਕਾ ਸਬੂਤ ਹੈ ਕਿ ਕੇਸ ਬਹੁਤ ਮਹੱਤਵਪੂਰਨ ਹਨ। "... ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਸੰਗ ਨਿਬਾਹੀ.....।" ਅੱਗੇ ਪੜ੍ਹੋ- "ਸਿੱਖਾਂ ਨੂੰ ਸਿੱਖੀ ਦਾਨ ਕੇਸ ਦਾਨ....।" ਕੀ ਅਜੇ ਭੀ ਕੋਈ ਸ਼ੱਕ ਬਾਕੀ ਹੈ?

ਜਦੋਂ ਅਸੀਂ ਸਾਡਾ ਸ਼ਾਨਾ ਮੱਤਾ ਇਤਿਹਾਸ ਪੜ੍ਹਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਗ੍ਰਿਫਤਾਰ ਕੀਤੇ ਗਏ ਸਿੱਖਾਂ ਅੱਗੇ ਸ਼ਰਤ ਹੋਇਆ ਕਰਦੀ ਸੀ, "ਕੇਸ ਕਟਵਾ ਦਿਓ, ਜਾਨ ਬਖਸ ਦਿੱਤੀ ਜਾਵੇਗੀ।" ਭਾਵੇਂ ਭਾਈ ਤਾਰੂ ਸਿੰਘ ਨੇ ਖੋਪਰੀ ਉਤਰਵਾ ਲਈ, ਭਾਈ ਮਨੀ ਸਿੰਘ ਜੀ ਨੇ ਬੰਦ ਬੰਦ ਕਟਵਾ ਲਏ, ਮਾਵਾਂ ਬੱਚਿਆਂ ਦੇ ਟੁਕੜੇ ਕਰਵਾ ਕੇ ਝੋਲੀਆਂ ਵਿੱਚ ਪਵਾ ਲਏ। ਹੋਰ ਅਸਿਹ ਤੇ ਅਕਿਹ ਤਸੀਹੇ ਦੇ ਜਾਲਮ ਹਕੂਮਤਾਂ ਵਲੋਂ ਸਿੱਖਾਂ ਨੂੰ ਮਾਰਿਆ ਗਿਆ। ਪਰ ਸਿੱਖਾਂ ਨੇ ਕੇਸ ਕਟਵਾਕੇ ਜਾਨ ਬਚਾ ਲੈਣੀ ਪ੍ਰਵਾਨ ਨਾ ਕੀਤੀ। ਆਪਣੀ ਜਾਨ ਤੋਂ ਵੱਧ ਕੇਸ ਪਿਆਰੇ ਸਨ। ਭਾਵੇਂ ਕੇਸ ਕਟਾਉਣ ਤੋਂ ਬਾਅਦ ਫਿਰ ਉੱਗ ਪੈਂਦੇ ਹਨ, ਜਾਨ ਚਲੀ ਜਾਵੇ ਵਾਪਸ ਨਹੀਂ ਆਉਂਦੀ। ਪਰ ਸਿੱਖਾਂ ਇਸ ਤਰ੍ਹਾਂ ਬੇਇਜ਼ਤੀ ਵਾਲਾ ਸਮਝੌਤਾ ਕਦੀ ਨਾ ਕੀਤਾ। ਉਹਨਾਂ ਜਾਨ ਤੋਂ ਵੱਧ ਕੇਸਾਂ ਨੂੰ ਸਤਿਕਾਰ ਦਿੱਤਾ।

ਹੋਰ ਮੰਗਾਂ ਮਨਾਉਣ ਦੇ ਨਾਲ ਸਿੱਖਾਂ ਨੇ ਦੁਨੀਆਂ ਦੀਆਂ ਸਰਕਾਰਾਂ ਤੋਂ ਆਪਣੀਆਂ ਧਾਰਮਕ ਮੰਗਾਂ ਭੀ ਮਨਵਾਂ ਲਈਆਂ ਹਨ। ਅਮ੍ਰੀਕਾ, ਕੈਨੇਡਾ, ਇੰਗਲੈਂਡ ਆਦਿ ਦੇਸ਼ਾਂ ਵਿੱਚ, ਸਰਕਾਰ ਵੱਲੋਂ ਸਿੱਖਾਂ ਤੇ ਕੋਈ ਪਾਬੰਦੀ ਨਹੀਂ ਹੈ। ਦਾੜ੍ਹੀ ਕੇਸ ਜਿਵੇਂ ਚਾਹੁਣ ਰੱਖ ਸਕਦੇ ਹਨ, ਕਿਰਪਾਨ, ਕੜਾ, ਦਸਤਾਰ ਸਜਾ ਸਕਦੇ ਹਨ। ਪੁਲਿਸ ਅਤੇ ਫੌਜ ਵਿੱਚ ਭੀ ਸਾਬਤ ਸੂਰਤ ਸਿੱਖਾਂ ਨੂੰ ਭਰਤੀ ਹੋਣ ਦੀ ਕਾਨੂੰਨੀ ਪ੍ਰਵਾਨਗੀ ਮਿਲੀ ਹੋਈ ਹੈ। ਬਸ ਕਮਜ਼ੋਰੀ ਹੈ ਤਾਂ ਸਾਡੀ ਆਪਣੀ ਹੈ। ਫੈਕਟਰੀਆਂ ਵਿੱਚ, ਸਕੂਲਾਂ ਕਾਲਜਾਂ ਅੰਦਰ ਤੇ ਆਮ ਜਨ-ਜੀਵਨ ਵਿੱਚ ਸਿੱਖੀ ਚਿੰਨ੍ਹਾਂ ਕਕਾਰਾਂ ਤੇ ਕੋਈ ਪਾਬੰਦੀ ਨਹੀਂ ਹੈ। ਜੇ ਰੋਕ ਹੈ ਤਾਂ ਸਾਡੇ ਆਪਣੇ ਕਮਜ਼ੋਰ ਮਨ ਦੀ, ਇਨ੍ਹਾਂ ਸਰਕਾਰਾਂ ਵੱਲੋਂ ਕੋਈ ਰੋਕ ਨਹੀਂ ਹੈ।

ਬੀਬੀਆਂ ਨੇ ਜਿਥੇ ਆਪਣੇ ਕੇਸਾਂ ਦੀ ਸੰਭਾਲ ਕਰਨੀ ਹੈ, ਉਥੇ ਨਾਲ ਹੀ ਕੁੱਝ ਸਮਾਂ ਬੱਚਿਆਂ ਦੇ ਕੇਸਾਂ ਦੀ ਸੰਭਾਲ ਵਾਸਤੇ ਭੀ ਕੱਢਣਾ ਹੈ। "ਆਪੇ ਵੱਡੇ ਹੋ ਕੇ ਕੇਸ ਰੱਖ ਲੈਣਗੇ" ਆਖਕੇ ਕੰਮ ਨਹੀਂ ਸਰਨਾ। ਜੇ ਪੈਸਾ ਆ ਗਿਆਂ, ਘਰ ਵਿੱਚ ਸਿੱਖੀ ਨਾ ਰਹੀ, ਖੁਸ਼ੀ ਨਾ ਰਹੀ ...

ਬਾਕੀ ਸਫਾ 24 ਤੇ

# ਨਿਰਾਲਾ ਭੂਤ

ਮੇਘ ਰਾਜ ਮਿੱਤਰ

ਚਾਲ੍ਹੀ ਵਰ੍ਹਿਆਂ ਦੀ ਰਾਜਿੰਦਰ ਕੌਰ ਹਰ ਪੱਖੋਂ ਬਹੁਤ ਹੀ ਸੁੰਦਰ, ਸਿਹਤਮੰਦ ਅਤੇ ਸਮਝਦਾਰ ਔਰਤ ਸੀ। ਪਟਿਆਲੇ ਦੇ ਨੇੜੇ ਕਿਸੇ ਸਕੂਲ ਵਿੱਚ ਪ੍ਰਾਇਮਰੀ ਅਧਿਆਪਕਾ ਲੱਗੀ ਹੋਈ ਸੀ। ਉਹ ਬੱਚਿਆਂ ਨੂੰ ਬਹੁਤ ਹੀ ਲਗਨ ਨਾਲ ਦਿਲ ਲਾ ਕੇ ਪੜ੍ਹਾਉਂਦੀ ਸੀ। ਉਸਦੇ ਇਸ ਸੁਭਾਅ ਕਰਕੇ ਆਪਣੇ ਨਾਲ ਦੇ ਅਧਿਆਪਕਾਂ ਵਿੱਚ ਉਹ ਬਹੁਤ ਹੀ ਹਰਮਨ ਪਿਆਰੀ ਸੀ।ਭਾਵੇਂ ਉਸ ਦੇ ਆਪਣੇ ਕੋਈ ਪੁੱਤ ਜਾਂ ਧੀ ਨਹੀਂ ਸੀ ਪਰ ਉਸ ਨੇ ਆਪਣੀ ਭੈਣ ਦੇ ਪੁਤਰਾਂ ਤੇ ਧੀਆਂ ਨੂੰ ਆਪਣੇ ਹੀ ਸਮਝਦੇ ਹੋਏ ਆਪਣੇ ਹੱਥੀਂ ਉਹਨਾਂ ਦਾ ਪਾਲਣ ਪੋਸ਼ਣ ਕੀਤਾ ਸੀ। ਇਸ ਲਈ ਉਸ ਦੀਆਂ ਭਾਣਜੀਆਂ ਅਤੇ ਭਾਣਜੇ ਹਰ ਵੇਲੇ ਉਸ ਤੇ ਜਾਨ ਵਾਰਨ ਨੂੰ ਤਿਆਰ ਰਹਿੰਦੇ ਸਨ।

ਤਬਦੀਲੀ ਸ਼ੁਰੂ ਹੋ ਗਈ:- ਉਹ ਪਟਿਆਲੇ ਵਿਖੇ ਆਪਣੇ ਘਰ ਵਿੱਚ ਵਧੀਆ ਢੰਗ ਨਾਲ ਜੀਵਨ ਬਤੀਤ ਕਰ ਰਹੀ ਸੀ। ਕੁਝ ਸਮੇਂ ਬਾਦ ਉਸ ਦੇ ਵਿੱਚ ਤਬਦੀਲੀ ਆਉਣੀ ਸ਼ੁਰੂ ਹੋ ਗਈ। ਉਸ ਦਾ ਵਿਵਹਾਰ ਆਪਣੇ ਭਾਣਜੇ ਅਤੇ ਭਾਣਜੀਆਂ ਨਾਲ ਦਿਨੋਂ ਦਿਨ ਬਹੁਤ ਬੁਰਾ ਹੋਣ ਲੱਗ ਪਿਆ। ਉਸਨੂੰ ਹੱਸਣਾ ਬਿਲਕੁੱਲ ਹੀ ਭੁੱਲ ਗਿਆ ਸੀ। ਉਸ ਦੇ ਚੇਹਰੇ ਤੇ ਹਰ ਸਮੇਂ ਗੁੱਸਾ ਹੀ ਨਜ਼ਰ ਆਉਂਦਾ ਰਹਿੰਦਾ ਸੀ। ਉਸ ਦੀਆਂ ਅੱਖਾਂ ਅਚਾਨਕ ਕਿਸੇ ਭੈਅ ਨਾਲ ਅੱਡੀਆਂ ਰਹਿੰਦੀਆਂ ਸਨ। ਉਸ ਨੂੰ ਰਾਤਾਂ ਨੂੰ ਨੀਂਦ ਨਹੀਂ ਸੀ ਆਉਂਦੀ ਅਤੇ ਜਦੋਂ ਵੀ ਉਹ ਆਪਣੀ? ਨੂੰ ਵੇਖਦੀ ਸੀ ਤਾਂ ਉਸ ਦੀਆਂ ਮੁੱਕੀਆਂ ਤਣ ਜਾਂਦੀਆਂ ਸਨ। ਕਈ ਵਾਰੀ ਤਾਂ ਉਹ ਉਹਨਾਂ ਨੂੰ ਮਾਰਨ ਵੀ ਜਾ ਪੈਂਦੀ ਸੀ। ਜਦੋਂ ਉਸ ਨੂੰ ਕਾਰਨ ਪੁੱਛਿਆ ਜਾਂਦਾ ਸੀ ਤਾਂ ਉਹ ਕਹਿੰਦੀ ਸੀ ਕਿ ਕੋਈ ਗੈਬੀ ਸ਼ਕਤੀ ਉਸ ਤੋਂ ਅਜਿਹਾ ਕੁੱਝ ਕਰਵਾਉਂਦੀ ਹੈ। ਕਦੇ ਕਦੇ ਤਾਂ ਇਹ ਗੈਬੀ ਸ਼ਕਤੀ ਉਸ ਦੀ ਸੰਘੀ ਵੀ ਘੁੱਟ ਲੈਂਦੀ ਸੀ ਜਿਸ ਨਾਲ ਉਹ ਆਮ ਤੌਰ 'ਤੇ ਬੇਹੋਸ਼ ਹੋ ਜਾਂਦੀ ਸੀ। ਕਈ ਮੌਕਿਆਂ 'ਤੇ ਉਹ ਬਿਲਕੁਲ ਹੀ ਠੀਕ ਦਿਖਾਈ ਦਿੰਦੀ ਸੀ ਅਤੇ ਕਈ ਮੌਕਿਆਂ 'ਤੇ ਉਸ ਦੀਆਂ ਹਰਕਤਾਂ ਬਿਲਕੁਲ ਹੀ ਨੀਮ ਪਾਗਲਾਂ ਵਾਲੀਆਂ ਹੁੰਦੀਆਂ ਸਨ। ਉਹ ਪਾਠ ਕਰਨ ਵਿੱਚ ਆਪਣਾ ਧਿਆਨ ਲਾਉਣਾ ਚਾਹੁੰਦੀ ਸੀ ਪਰ ਕਦੇ ਵੀ ਉਹ ਪਾਠ ਨੂੰ ਸਿਰੇ ਨਹੀਂ ਚੜ੍ਹਾ ਸਕਦੀ ਸੀ। ਅੱਜ ਕੱਲ੍ਹ ਉਸ ਨੇ ਸਕੂਲ ਜਾਣਾ ਵੀ ਬੰਦ ਕਰ ਦਿੱਤਾ ਸੀ।

ਸਿਆਣੇ ਲਿਆਂਦੇ ਗਏ:- ਰਾਜਿੰਦਰ ਦੇ ਇਸ ਵਰਤਾਉ ਨੇ ਉਸ ਦੇ ਘਰ ਦਿਆਂ ਨੂੰ ਬਹੁਤ ਹੀ ਪ੍ਰੇਸ਼ਾਨ ਕਰ ਦਿੱਤਾ। ਪਿੰਡ ਦੀਆਂ ਬਜ਼ੁਰਗ ਔਰਤਾਂ ਨੇ ਉਹਨਾਂ ਨੂੰ ਵੱਖ ਵੱਖ ਸਿਆਣਿਆਂ ਦੀ ਦੱਸ ਪਾਈ। ਸਾਡੇ ਪੰਜਾਬ ਦੇ ਪਿੰਡਾਂ ਦੀ ਇਹ ਰਵਾਇਤ ਹੈ ਕਿ ਅਜਿਹੇ ਕੇਸਾਂ ਵਿੱਚ ਮੁੱਖ ਟੇਕ ਹੀ ਸਾਧਾਂ ਸੰਤਾਂ ਤੇ ਰੱਖੀ ਜਾਂਦੀ ਹੈ। ਇਸ ਤਰ੍ਹਾਂ ਹੀ ਇਸ ਕੇਸ 'ਚ ਵੀ ਹੋਇਆ। ਬਜ਼ੁਰਗ ਔਰਤ ਦੇ ਦੱਸਣ ਤੇ ਰਜਿੰਦਰ ਦਾ ਭਾਣਜਾ ਉਸ ਦੀ ਚੁੰਨੀ ਲੈ ਕੇ ਹਨੂਮਾਨਗੜ੍ਹ ਦੇ ਨੇੜੇ ਦੇ ਪਿੰਡ ਰੋੜਾਵਾਲੀ ਗਿਆ। ਉਥੋਂ ਦੇ ਪੀਰ ਨੇ ਚੁੰਨੀ ਮਿਣ ਕੇ ਧਾਗਾ ਤੇ ਤਬੀਤ ਬਣਾ ਦਿੱਤਾ ਅਤੇ ਸੱਤ ਰੁਪੈ ਲੈ ਲਏ। ਪਰ ਰਜਿੰਦਰ ਦੀ ਹਾਲਤ ਵਿੱਚ ਕਿਸੇ ਕਿਸਮ ਦਾ ਕੋਈ ਫ਼ਰਕ ਨਾ ਪਿਆ। ਕੁੱਝ ਦਿਨਾਂ ਬਾਅਦ ਉਹ ਕੋਟਕਪੂਰੇ ਦੇ ਇਕ ਪੰਡਤ ਕੋਲ ਗਏ। ਇਹ ਪੰਡਤ ਜੀ ਹਰ ਸਮੇਂ ਸ਼ਰਾਬ ਪੀ ਕੇ ਪੁੱਛ ਦਿੰਦਾ ਰਹਿੰਦਾ ਸੀ। ਉਸ ਨੇ ਦੱਸਿਆ ਕਿ ਰਜਿੰਦਰ ਵਿਚ ਉਸ ਦੇ ਬਾਪ ਦਾ ਭੂਤ ਆਉਂਦਾ ਸੀ ਭਾਵੇਂ ਉਸ ਦਾ ਬਾਪ ਅਜੇ ਜਿਉਂਦਾ ਹੀ ਸੀ। ਕੁਝ ਰੁਪੈ ਪ੍ਰਾਪਤ ਕਰਕੇ ਉਸ ਨੇ ਇਕ ਤਬੀਤ ਬਣਾ ਦਿੱਤਾ ਪਰ ਇਸ ਤਬੀਤ ਨੇ ਵੀ ਰਜਿੰਦਰ ਦੀ ਮਾਨਸਿਕ ਹਾਲਤ ਵਿੱਚ ਕੋਈ ਸੁਧਾਰ ਨਾ ਕੀਤਾ। ਮਲੋਟ ਦੇ ਜਲਧਾਰਾ ਵਾਲੇ ਬਾਬੇ ਨੇ ਵੀ ਰਜਿੰਦਰ ਦੇ ਚਿਮਟੇ ਮਾਰੇ ਪਰ ਉਸ ਦੀ ਹਾਲਤ ਜਿਉਂ ਦੀ ਤਿਉਂ ਸੀ। ਅਬੋਹਰ ਦੇ ਰਾਮ ਦੇਵ ਮੰਦਰ ਦੇ ਸਿਆਣੇ ਨੇ ਪੰਜ ਧਾਤਾਂ ਦਾ ਕੜਾ ਬਣਵਾ ਕੇ ਪਹਿਨਣ ਲਈ ਕਿਹਾ ਅਤੇ ਪੰਦਰਾਂ ਰੁਪੈ ਖਰਚ ਕੇ ਕੜਾ ਬਣਵਾ ਕੇ ਪਹਿਨਿਆ ਵੀ ਗਿਆ ਪਰ ਰਜਿੰਦਰ ਦੀ ਹਾਲਤ ਉਸੇ ਤਰ੍ਹਾਂ ਹੀ ਰਹੀ। ਵਡਭਾਗ ਸਿੰਘ ਦੇ ਡੇਰੇ ਵਿੱਚ ਜਾ ਕੇ ਪੰਜ ਚੌਕੀਆਂ ਲਾਈਆਂ ਗਈਆਂ ਪਰ ਇਹ ਵੀ ਬੇਅਰਥ ਗਈਆਂ। ਤਪੇ ਦਾ ਡਾਕਟਰ ਮਾਲੀ ਜੋ ਮਲੋਟ ਰਹਿੰਦਾ ਹੈ ਅਤੇ ਉਹ ਦਵਾਈ ਦੇ ਨਾਲ ਨਾਲ ਹੱਥ ਹੌਲਾ ਵੀ ਕਰਦਾ ਹੈ, ਉਸ ਦਾ ਇਲਾਜ ਵੀ ਰਜਿੰਦਰ ਦੀ ਸਿਹਤ 'ਤੇ ਕੋਈ ਪ੍ਰਭਾਵ ਨਾ ਪਾ ਸਕਿਆ।

ਮੇਰੇ ਪਾਸ ਪਹੁੰਚੇ:- 2 ਮਾਰਚ 1986 ਨੂੰ ਮੈਂ ਸਕੂਲੋਂ ਘਰ ਆਇਆ ਹੀ ਸੀ ਕਿ ਮੇਰੀ ਪਤਨੀ ਨੇ ਦੱਸਿਆ ਕਿ ਇਕ ਆਦਮੀ ਤੇ ਔਰਤ ਪਟਿਆਲੇ ਤੋਂ ਮੈਨੂੰ ਮਿਲਣ ਆਏ ਹੋਏ ਸਨ। ਮੈਂ ਅਜੇ ਰੋਟੀ ਖਾ ਹੀ ਰਿਹਾ ਸੀ ਉਹ ਫਿਰ ਮੇਰੇ ਪਾਸ ਆ ਗਏ। ਮੈਂ ਉਹਨਾਂ ਨੂੰ ਬੈਠਕ ਵਿੱਚ ਬਿਠਾ ਕੇ ਉਹਨਾਂ ਦੀ

ਸਮੱਸਿਆ ਬਾਰੇ ਪੁੱਛਗਿਛ ਕੀਤੀ। ਉਹਨਾਂ ਨੇ ਮੈਨੂੰ ਹਰ ਘਟਨਾ ਦੀ ਵਿਸਥਾਰ ਪੂਰਬਕ ਜਾਣਕਾਰੀ ਦਿਤੀ। ਜਦੋਂ ਮੈਂ ਰਜਿੰਦਰ ਨਾਲ ਗੱਲਬਾਤ ਕੀਤੀ ਤਾਂ ਉਹ ਲੱਗਭਗ ਅਰਧ ਬੇਹੋਸ਼ੀ ਦੀ ਹਾਲਤ ਵਿੱਚ ਸੀ। ਮੈਂ ਆਦਮੀ ਨੂੰ ਬਾਹਰ ਬਿਠਾ ਦਿਤੱਾ ਅਤੇ ਰਜਿੰਦਰ ਨੂੰ ਪਾਣੀ ਵਗੈਰਾ ਪਿਲਾ ਕੇ ਉਸ ਨਾਲ ਬਹੁਤ ਹੀ ਨਿੱਘੇ ਢੰਗ ਨਾਲ ਗੱਲਬਾਤ ਕੀਤੀ। ਕੁੱਝ ਸਮਾਂ ਤਾਂ ਉਹ ਅਸਲੀ ਗੱਲਾਂ ਨੂੰ ਮੈਥੋਂ ਲੁਕਾਉਣ ਦਾ ਯਤਨ ਕਰਦੀ ਰਹੀ, ਪਰ ਮੇਰੇ ਅਪਣੱਤ ਭਰੇ ਵਤੀਰੇ ਨੇ ਆਖਰ ਉਸ ਨੂੰ ਸਚਾਈ ਦੱਸਣ ਲਈ ਮਜ਼ਬੂਰ ਕਰ ਦਿੱਤਾ। ਭਾਵੇਂ ਉਸਨੇ ਮੈਨੂੰ ਇਹ ਸਚਾਈ ਆਪਣੇ ਇਸ ਵਾਅਦੇ ਤੇ ਹੀ ਦੱਸੀ ਕਿ ਇਹ ਮੇਰੇ ਤੋਂ ਸਿਵਾ ਕਿਸੇ ਹੋਰ ਨੂੰ ਬਿਲਕੁੱਲ ਵੀ ਪਤਾ ਨਹੀਂ ਲੱਗਣੀ ਚਾਹੀਦੀ। ਉਸਨੇ ਆਪਣੀ ਆਪ ਬੀਤੀ ਇਸ ਤਰ੍ਹਾਂ ਬਿਆਨ ਕੀਤੀ:- ਉਹ ਅਜੇ ਆਪਣੀ ਜੁਆਨੀ ਦੀ ਚੜ੍ਹਦੀ ਉਮਰ ਵਿੱਚ ਹੀ ਸੀ ਅਤੇ ਅੱਠਵੀਂ ਜਮਾਤ ਦੀ ਵਿਦਿਆਰਥਣ ਸੀ ਕਿ ਘਰ ਦਿਆਂ ਨੇ ਉਸਦਾ ਵਿਆਹ ਕਿਸੇ ਅਜਿਹੇ ਵਿਅਕਤੀ ਨਾਲ ਕਰ ਦਿੱਤਾ ਜੋ ਕਾਫ਼ੀ ਜ਼ਮੀਨ ਦਾ ਮਾਲਕ ਸੀ। ਪਰ ਉਹ ਬਿਲਕੁੱਲ ਅਨਪੜ੍ਹ ਸੀ। ਸ਼ਰਾਬ ਪੀ ਕੇ ਉਸ ਨੂੰ ਕੁੱਟਣਾ ਉਸ ਨੇ ਆਪਣਾ ਸ਼ੁਗਲ ਹੀ ਬਣਾ ਲਿਆ ਸੀ। ਦੋ ਮਹੀਨੇ ਬਾਅਦ ਰਜਿੰਦਰ ਆਪਣੀ ਵੱਡੀ ਭੈਣ ਦੀ ਬਿਮਾਰੀ ਦਾ ਪਤਾ ਲੈਣ ਲਈ ਆਪਣੀ ਭੈਣ ਦੇ ਸੁਹਰੇ ਘਰ ਗਈ। ਜਦੋਂ ਉਹ ਆਪਣੀ ਭੈਣ ਦੇ ਘਰ ਪਹੁੰਚੀ ਤਾਂ ਉਸ ਨੇ ਵੇਖਿਆ ਕਿ ਉਸ ਦੀ ਭੈਣ ਦੀ ਹਾਲਤ ਬਹੁਤ ਭੈੜੀ ਸੀ। ਉਸ ਨੂੰ ਦੌਰੇ ਪੈਂਦੇ ਹੀ ਰਹਿੰਦੇ ਸਨ। ਉਸਨੂੰ ਆਪਣੇ ਛੋਟੇ ਛੋਟੇ ਭਾਣਜੇ ਅਤੇ ਭਾਣਜੀਆਂ ਤੇ ਬਹੁਤ ਹੀ ਤਰਸ ਆਇਆ ਕਿਉਂਕਿ ਉਹਨਾਂ ਨੂੰ ਰੋਟੀ ਪਕਾ ਕੇ ਖਵਾਉਣ ਵਾਲਾ ਘਰ ਵਿੱਚ ਕੋਈ ਵੀ ਨਹੀਂ ਸੀ।

ਭੈਣ ਦੀ ਬਿਮਾਰੀ ਕਾਰਨ ਰਜਿੰਦਰ ਦਾ ਜੀਜਾ ਵੀ ਬਹੁਤ ਨਿਰਾਸ਼ਾ ਦੀ ਹਾਲਤ ਵਿਚੋਂ ਲੰਘ ਰਿਹਾ ਸੀ। ਇੱਕ ਦੂਜੇ ਦੇ ਦੁੱਖਾਂ ਵਿੱਚ ਸ਼ਰੀਕ ਹੁੰਦੇ ਹੋਏ ਰਾਜਿੰਦਰ ਨੇ ਆਪਣੇ ਪਤੀ ਪਾਸ ਨਾ ਜਾਣ ਦਾ ਫੈਸਲਾ ਲੈ ਲਿਆ। ਰਜਿੰਦਰ ਦੇ ਪਤੀ ਨੇ ਉਸ ਨੂੰ ਲੈ ਜਾਣ ਲਈ ਕਈ ਮੁਕੱਦਮੇ ਵੀ ਦਾਇਰ ਕਰ ਦਿੱਤੇ ਪਰ ਇਹ ਮੁਕੱਦਮੇ ਵੀ ਸਫਲ ਨਾ ਹੋਏ। ਆਖਰ ਉਸਨੇ ਰਜਿੰਦਰ ਨੂੰ ਭਾੜੇ ਦੇ ਖਰੀਦੇ ਹੋਏ ਲੋਕਾਂ ਰਾਹੀਂ ਜ਼ਬਰਦਸਤੀ ਚੁਕਵਾਉਣ ਦੀਆਂ ਕੋਸ਼ਿਸ਼ਾਂ ਵੀ ਕੀਤੀਆਂ ਪਰ ਇਸ ਵਿੱਚ ਵੀ ਉਸ ਨੂੰ ਸਫਲਤਾ ਨਾ ਮਿਲੀ।

ਭਾਵੇਂ ਰਜਿੰਦਰ ਅਤੇ ਉਸ ਦੇ ਜੀਜੇ ਦੀ ਉਮਰ ਵਿੱਚ ਪੰਦਰਾਂ ਸਾਲ ਦਾ ਫਰਕ ਸੀ ਫਿਰ ਵੀ ਉਸ ਨੇ ਆਪਣੇ ਜੀਜੇ ਨੂੰ ਪਤੀ ਮੰਨ ਲਿਆ। ਭੈਣ ਦੀ ਬੀਮਾਰੀ ਠੀਕ ਨਾ ਹੋਈ ਅਤੇ ਉਸ ਦਾ ਜੀਜਾ ਵੀ ਰੋਜ਼ ਦਾ ਸ਼ਰਾਬੀ ਬਣ ਗਿਆ। ਘਰ ਦੀਆਂ ਹਾਲਤਾਂ ਦਿਨੋ ਦਿਨ ਵਿਗੜਦੀਆਂ ਜਾ ਰਹੀਆਂ ਸਨ ਕਿ ਰਜਿੰਦਰ ਨੇ ਦਸਵੀਂ ਦਾ ਇਮਤਿਹਾਨ ਪਾਸ ਕਰ ਲਿਆ ਅਤੇ ਜੇ.ਬੀ.ਟੀ ਵਿੱਚ ਦਾਖਲ ਹੋ ਗਈ।

ਜੇ.ਬੀ.ਟੀ ਦੀ ੨ ਸਾਲਾਂ ਦੀ ਪੜ੍ਹਾਈ ਦੌਰਾਨ ਹੀ ਉਸ ਦੇ ਪਿਆਰ ਸੰਬੰਧ ਆਪਣੇ ਇੱਕ ਸਹਿਪਾਠੀ ਨਾਲ ਬਣ ਗਏ। ਉਸ ਦਾ ਸਹਿਪਾਠੀ ਉਸ ਦੇ ਘਰ ਆਮ ਹੀ ਆਉਣ ਜਾਣ ਲੱਗ ਪਿਆ। ਜੇ. ਬੀ.ਟੀ ਦੀ ਪੜ੍ਹਾਈ ਖਤਮ ਹੋਣ ਤੋਂ ਕੁਝ ਚਿਰ ਪਿਛੋਂ ਦੋਵੇਂ ਅਧਿਆਪਕ ਬਣ ਗਏ। ਪਰ ਉਹਨਾਂ ਦੇ ਪ੍ਰੇਮ ਸੰਬੰਧ ਨਿਰਵਿਘਨ ਚਲਦੇ ਰਹੇ। ਕੁਝ ਸਮੇਂ ਬਾਅਦ ਰਜਿੰਦਰ ਦੇ ਸਹਿਪਾਠੀ ਸੁਖਦੇਵ ਦੇ ਘਰ ਦੇ ਉਸ ਦੇ ਵਿਆਹ ਲਈ ਜ਼ੋਰ ਪਾਉਣ ਲੱਗ ਪਏ। ਸੁਖਦੇਵ ਨੇ ਆਪਣੀ ਮਜ਼ਬੂਰੀ ਰਜਿੰਦਰ ਪਾਸ ਰੱਖੀ। ਰਜਿੰਦਰ ਕੌਰ ਚਾਹੁੰਦੀ ਸੀ ਕਿ ਉਸ ਦੇ ਪਿਆਰ ਸੰਬੰਧ ਇਸੇ ਤਰ੍ਹਾਂ ਹੀ ਚਲਦੇ ਰਹਿਣ। ਕਾਫੀ ਸੋਚ ਵਿਚਾਰ ਤੋਂ ਬਾਅਦ ਰਜਿੰਦਰ ਨੇ ਇਸ ਦਾ ਹੱਲ ਵੀ ਲੱਭ ਲਿਆ। ਰਜਿੰਦਰ ਦਾ ਜੀਜਾ ਸ਼ਰਾਬੀ ਸੀ ਅਤੇ ਭੈਣ ਬੀਮਾਰ ਰਹਿੰਦੀ ਸੀ ਜਿਸ ਕਾਰਣ ਬੱਚਿਆਂ ਦੀ ਜ਼ੁੰਮੇਵਾਰੀ ਰਜਿੰਦਰ ਤੇ ਹੀ ਸੀ। ਰਜਿੰਦਰ ਨੇ ਆਪਣੇ ਜੀਜੇ ਦੀ ਸਹਿਮਤੀ ਨਾਲ ਆਪਣੀ ਭਾਣਜੀ ਸੁਰਿੰਦਰ ਦਾ ਰਿਸ਼ਤਾ ਆਪਣੇ ਪ੍ਰੇਮੀ ਸੁਖਦੇਵ ਨਾਲ ਤਹਿ ਕਰ ਦਿੱਤਾ। ਸੁਖਦੇਵ ਖੁਸ਼ ਸੀ ਕਿਉਂਕਿ ਸੁਰਿੰਦਰ ਇਕ ਸੁੰਦਰ ਲੜਕੀ ਸੀ।

ਸਮਾਂ ਆਉਣ ਤੇ ਸੁਖਦੇਵ ਅਤੇ ਸੁਰਿੰਦਰ ਦਾ ਵਿਆਹ ਹੋ ਗਿਆ। ਕੁਝ ਸਮਾਂ ਤਾਂ ਰਜਿੰਦਰ ਕੌਰ ਅਤੇ ਸੁਖਦੇਵ ਸਿੰਘ ਦੇ ਪ੍ਰੇਮ ਸੰਬੰਧ ਉਸੇ ਤਰ੍ਹਾਂ ਚਲਦੇ ਰਹੇ। ਆਖਰ ਇਸ ਗੱਲ ਦਾ ਭੇਦ ਘਰਦਿਆਂ ਨੂੰ ਲੱਗ ਗਿਆ। ਇਸ ਦਾ ਨਤੀਜਾ ਇਹ ਹੋਇਆ ਕਿ ਸੁਖਦੇਵ ਦੀ ਪਤਨੀ ਸੁਰਿੰਦਰ ਵੀ ਬਾਗੀ ਹੋ ਗਈ ਅਤੇ ਉਸ ਨੇ ਵੀ ਸੁਖਦੇਵ ਨੂੰ ਚਿੜਾਉਣ ਲਈ ਹੋਰਾਂ ਵਿਅਕਤੀਆਂ ਨਾਲ ਆਪਣੇ ਪਿਆਰ ਸੰਬੰਧ ਬਣਾਉਣੇ ਸ਼ੁਰੂ ਕਰ ਦਿੱਤੇ। ਇੱਕ ਦਿਨ ਰਜਿੰਦਰ ਦੀ ਬਿਮਾਰ ਭੈਣ ਨੇ ਉਸ ਨੂੰ ਕਿਹਾ, "ਤੂੰ ਤਾਂ ਡੈਣਏਂ ਮੇਰਾ ਘਰ ਬਰਬਾਦ ਕਰ ਹੀ ਦਿੱਤਾ ਹੁਣ ਮੇਰੀ ਧੀ ਦਾ ਘਰ ਵੀ ਬਰਬਾਦ ਕਰਨ ਲੱਗੀ ਏਂ।"

ਇਹਨਾਂ ਦੋ ਵਾਕਾਂ ਨੇ ਰਜਿੰਦਰ ਕੌਰ ਦੇ ਦਿਮਾਗੀ ਸੰਤੁਲਨ ਨੂੰ ਵਿਗਾੜ ਦਿੱਤਾ, ਸਿੱਟੇ ਵਜੋਂ ਉਹ ਨੀਮ ਪਾਗਲਾਂ ਵਾਲੀਆਂ ਹਰਕਤਾਂ ਕਰ ਰਹੀ ਸੀ। ਉਸ ਨੇ ਮੈਨੂੰ ਇਹ ਵੀ ਦੱਸਿਆ, "ਕਿ ਮੈਂ ਹੁਣ ਇਹੋ ਸੋਚਦੀ ਰਹਿੰਦੀ ਹਾਂ ......

ਬਾਕੀ ਸਫਾ 16 ਤੇ

# ਸ੍ਰੀ ਮਾਨ ਇਕ ਹਜ਼ਾਰ ਅੱਠ ਦਾ ਮੱਤਲਬ ਕੀ ਹੈ?

ਗਿਆਨੀ ਧਰਮ ਸਿੰਘ ਭਾਂਖਰਪੁਰ

ਕਈ ਸਾਲ ਪੁਰਾਣਾ ਭਾਸ਼ਾ ਵਿਭਾਗ, ਪੰਜਾਬ (ਪਟਿਆਲਾ) ਵਲੋਂ ਪ੍ਰਕਾਸ਼ਤ 'ਪੰਜਾਬੀ ਸਪਤਾਹ' ਪੜ੍ਹ ਰਿਹਾ ਸਾਂ ਜਿਸ ਵਿੱਚ ਮਹਾਰਾਜਾ ਪਟਿਆਲਾ ਵੱਲੋਂ, ਰਿਆਸਤੀ ਦਫਤਰਾਂ ਵਿੱਚ ਪੰਜਾਬੀ (ਗੁਰਮੁਖੀ) ਲਾਗੂ ਕਰਨ ਸਬੰਧੀ 'ਸ਼ਾਹੀ ਫੁਰਮਾਨ' ਦੀ ਨਕਲ ਪ੍ਰਕਾਸ਼ਮਾਨ ਸੀ:-

ਨਕਲ ਹੁਕਮ ਹੋਮ ਮਨਿਸਟਰ ਸਾਹਿਬ

ਮਿਤੀ 4 ਜੂਨ, 1911

"ਸ੍ਰੀ 108 ਹਜ਼ੂਰ ਮਹਾਰਾਜਾ ਸਾਹਿਬ ਬਹਾਦਰ ਨੈ ਇਸ ਮਾਮਲੇ ਸਬੰਧੀ ਅਪਣੀ ਸ਼ੁਭ-ਇੱਛਾ ਪ੍ਰਗਟ ਕੀਤੀ ਹੈ ਕਿ ਸੰਮਨਾਂ ਆਦਿ ਨੂੰ ਗੁਰਮੁਖੀ ਅਤੇ ਉਰਦੂ ਵਿੱਚ ਛਾਪਣ ਲਈ ਸੁਝਾਅ ਸਾਡੇ ਵਲੋਂ ਪ੍ਰਣਾਇਆ ਸਮਝਿਆ ਜਾਵੇ।"

ਜੋਗਿੰਦਰ ਸਿੰਘ, ਹੋਮ ਮਨਿਸਟਰ,

ਰਿਆਸਤ ਪਟਿਆਲਾ।

ਸਾਡੇ ਸਰਕੂਲਰ ਨੰਬਰ 5 ਮਿਤੀ 26 ਅਪ੍ਰੈਲ,1912 ਜਾਰੀ ਹੋਏ ਰਿਆਸਤ ਦੇ ਸਾਰੇ ਮੁਲਾਜ਼ਮਾਂ ਨੂੰ ਗੁਰਮੁਖੀ ਸਿਖਣ ਲਈ ਹਦਾਇਤ ਕੀਤੀ ਗਈ ਸੀ। ... ਸਾਰੇ ਮਹਿਕਮਿਆਂ ਦੇ ਵੱਡੇ ਅਫ਼ਸਰਾਂ ਕੋਲੋਂ ਆਸ ਕੀਤੀ ਜਾਂਦੀ ਹੈ ਕਿ ਉਹ ਰਿਪੋਰਟ ਮਹੀਨੇ ਦੇ ਅੰਦਰ ਅੰਦਰ ਘੱਲ ਦੇਣ ਤਾਂ ਜੋ ਸ੍ਰੀ 108 ਹਜ਼ੂਰ ਸਾਹਿਬ ਬਹਾਦੁਰ ਸੀ.ਸੀ.ਆਈ ਜੀ ਦੀ ਸੇਵਾ ਵਿਖੇ ਪੇਸ਼ ਕੀਤੀ ਜਾਵੇ।

ਹੋਮ ਮਨਿਸਟਰ, ਰਿਆਸਤ ਪਟਿਆਲਾ

ਪੜ੍ਹ ਕੇ ਹੈਰਾਨੀ ਹੋਈ ਕਿ ਮਹਾਰਾਜਾ ਦੀ ਉਪਮਾ ਪ੍ਰਗਟ ਕਰਨ ਲਈ ਅੰਕਾਂ ਦਾ ਸਹਾਰਾ ਲਿਆ ਜਾਂਦਾ ਸੀ। ਸ੍ਰੀ ੧੦੮ ਹਜ਼ੂਰ ਮਹਾਰਾਜਾ ਸਾਹਿਬ ਬਹਾਦੁਰ।

ਸੰਤਾਂ ਮਹੰਤਾਂ ਵਿਚ ਵੀ ਇਹ ਅੰਕੀ ਉਪਮਾ ਵਧਾ ਚੜ੍ਹਾ ਕੇ ਲਿਖਣ ਦਾ ਰਿਵਾਜ ਆਮ ਪ੍ਰਚਲਤ ਹੋਇਆ ਪਿਆ ਹੈ-ਸ੍ਰੀ 101, 108 ਜਾਂ 1008 ਆਦਿ ਆਦਿ। ਇਨਾਂ ਉਪਮਾ ਅੰਕਾਂ ਦਾ ਕੀ ਮਾਜਰਾ ਹੈ? ਮੈਨੂੰ ਅੱਜ ਤੱਕ ਨਹੀਂ ਪਤਾ ਲੱਗਾ। ਸੰਗਤਾਂ ਜੁੜੀਆਂ ਹੋਈਆਂ ਸਨ। ਮਹਾਂਪੁਰਖ ਪ੍ਰਵਚਨ ਕਰ ਰਹੇ ਸਨ- "ਪਿਆਰਿਉ! ਸ੍ਰੀ 101, 108 ਅਤੇ 1008 ਆਦਿ ਅੰਕਾਂ ਦਾ ਅਭਿਪ੍ਰਾਇ ਕੇਵਲ ਉੱਚੀ ਪਦਵੀ, ਉੱਚੀ ਵਡਿਆਈ ਤੇ ਉਪਮਾ ਦੱਸਣ ਦਾ ਸੰਕੇਤ ਮਾਤਰ ਹੈ। 101 ਤੋਂ ਭਾਵ ਪੂਰਨ ਤੋਂ ਵੀ ਇਕ ਦਰਜਾ ਉਪਰ ਭਾਵ 101 ਫ਼ੀਸਦੀ ਅਤੇ 108 ਦਾ ਭਾਵ ਪੂਰਨ ਤੋਂ ਵੀ ਅੱਠ ਦਰਜੇ ਉਪਰ ਜੋ ਸ਼ਿਵ-ਸਰੂਪ ਨੂੰ ਲਕਸ਼ਿਤ ਕਰਦਾ ਹੈ। ਵਿਸ਼ਨੂ ਸਹਿੰਸਰ ਨਾਮ ਵਾਲੇ (1000 ਨਾਮੀ) ਸਹਿੰਸਰ ਨਾਮੀ ਵਿਸ਼ਨੂ ਤੋਂ ਵੀ ਅੱਠ ਦਰਜੇ ਉਪਰ ਸ੍ਰੀਮਾਨ 1008 ਪਰ ਗੁਰਮਤਿ ਇਨ੍ਹਾਂ ਅੰਕਾਂ ਨਾਲ ਉੱਤਮ ਉਪਮਾ ਦੀ ਕਲਪਨਾ ਨਹੀਂ ਕਰਦੀ ਤੇ ਨਾ ਹੀ ਮੰਨਦੀ ਹੈ।

ਇਕ ਦਾ ਅੰਕ ਬੜਾ ਮਹੱਤਵਪੂਰਨ ਹੈ-ਤ੍ਰਿਕਾਲਾਬਾਧ। ਪਿੱਛੇ, ਹੁਣ ਅਤੇ ਅੱਗੇ ਨੂੰ ਨਾਸ ਰਹਿਤ ਹੈ। 'ਇਕ'ਵਾਹਿਦ ਹੈ-ਲਾਸਾਨੀ ਹੈ। ਇਕ ਕਹਿਣ ਨਾਲ ਸਿਰਫ ਇਕ ਇਕੱਲੇ ਤੋਂ ਭਾਵ ਹੈ-ਦਵੈਸ਼ ਨਹੀਂ। 2-3-4 ਆਦਿ ਤੋਂ ਰਹਿਤ-ਅਨਾਦੀ-ਅਨੰਤ-ਸੰਖਿਆ ਰਹਿਤ। ਇੱਕ ਦੀ ਕੋਈ ਸੰਖਿਆ ਨਹੀਂ। 2,3,108, 1008 ਸੰਖਿਆ ਅਧੀਨ ਹਨ। ਸੰਖਿਆ ਦਾ ਅੰਤ ਹੈ। ਭਾਵੇਂ ਲੱਖ, ਕਰੋੜ, ਅਰਬ ਹੋਵੇ, ਗਿਣਦਿਆਂ ਗਿਣਦਿਆਂ ਅੰਤ ਲੱਭਦਾ ਹੈ। ਪ੍ਰੰਤੂ ਅਕਾਲ ਪੁਰਖ ਤਾਂ ਇੱਕ ਹੈ ਅਤੇ ਅਨੰਤ-ਅਗਿਣਤ-ਗਿਣਤੀ ਮਿਣਤੀ ਤੋਂ ਰਹਿਤ। ਇੱਕ ਕੇਵਲ ਇੱਕ ਹੈ। ਇੱਕ ਦੀ ਕੋਈ ਸੰਖਿਆ ਨਹੀਂ। ਗੁਰੂ ਨਾਨਕ ਸਾਹਿਬ ਨੇ ਇਕ ਨੂੰ ਅਕਾਲ ਪੁਰਖ, ਨਿਰੰਕਾਰ ਦੀ ਉਪਮਾ ਲਈ ਵਰਤਿਆ ਹੈ। ੧ਓ

1 ਤੋਂ 2 ਵਿਚ ਟੁਟਿਆ ਦੂਈ ਉਤਪੰਨਤਾ, ਸਰਗੁਣਾ ਸਾਕਾਰ। 1 ਅੰਤ ਤੋਂ ਰਹਿਤ-ਪਰਮ ਅਨੰਦ 'ਸੀ' ਤੇ 'ਹੈ'। ਇਕ ਤੋਂ ਮਗਰੋਂ ਮੌਤ ਹੀ ਮੌਤ ਹੈ। ਅੰਤ ਦੀ ਪਕੜ ਵਿਚ 101,108, 1008 ਤਿੰਨ ਗੁਣ ਨਾਸ਼ਵਾਨ ਹੋਣ ਵਾਲੇ। ਇਕ ਕੇਵਲ ਇਕ ਹੈ। ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਤੋਂ ਰਹਿਤ-ਤ੍ਰੈ-ਗੁਣ ਅਤੀਤ।

ਗੁਰੂ ਨਾਨਕ ਸਾਹਿਬ ਦਾ ਗੁਰੂ ਇਕ ਹੈ 'ਸ਼ਬਦ' ਜੋ ਆਦਿ ਅੰਤ ਤੋਂ ਰਹਿਤ ਹੈ। ਸੰਖਿਆ ਮੁਕ ਜਾਂਦੀ ਹੈ ਪਰ ਇਕ ਨਹੀਂ ਮੁਕਦਾ। ਇਹ ਸਦਾ ਚਿਰ ਸਥਾਈ ਹੈ। ਅਮੁਕ ਅਤੇ ਸਦਾ ਸਥਾਈ ਰਹਿਣ ਵਾਲੇ ਇਕ ਦੀ ਹੀ ਉਪਮਾ ਮਹਾਨ ਹੈ-ਜੈਸਾ ਤੂ ਤੈਸਾ ਤੂ ਹੀ, ਕਿਆ ਉਪਮਾ ਦੀਜੈ॥ (ਪੰਨਾ ੮੫੮)

ਅਕਾਲ ਪੁਰਖ ਇੱਕ ਹੈ- 101, 108 ਜਾਂ 1008 ਨਹੀਂ। ਇਹ ਤਾਂ ਸਗੋਂ ਅਕਾਲ ਪੁਰਖ ਵਾਹਿਗੁਰੂ ਨੂੰ ਛੁਟਿਆਉਣ ਲਈ 'ਅੰਕ ਨਿੰਦਾ' ਹੈ। ਗੁਰੂ ਅਤੇ ਸਿੱਖ ਵਿਚ, ਹਰੀ ਅਤੇ ਹਰਿਜਨ ਵਿਚ, ਸੰਤ ਅਤੇ ਅਨੰਤ ਵਿਚ ਕੋਈ ਫਰਕ ਨਹੀਂ।

ਫਿਰ ਕਿਸੇ ਗੁਰਮੁਖ ਸੰਤ ਜਨ ਦੀ ਅੰਕ-ਉਪਮਾ 101, 108, 1008 ਲਿਖ ਕੇ ਕਰਨੀ ਕਰਾਉਣੀ ਕਿੰਨੀ ਕੁ ਜਾਇਜ਼ ਹੈ? ਇਹ ਤਾਂ ਸਗੋਂ ਨਿਰਾਦਰੀ ਹੈ। ਗੁਰਬਾਣੀ ਤਾਂ ਆਪ ਕਹਿ ਰਹੀ ਹੈ:-

ਸਿੱਖ ਗੁਰੂ, ਗੁਰੂ ਸਿੱਖ...., ਹਰਿ ਜਨ, ਹਰਿ ਅੰਤਰ ਨਹੀਂ....,
ਸੰਤ ਅਨੰਤਹਿ ਅੰਤਰੁ ਨਾਹੀ,ਹਰਿ ਹਰਿਜਨੁ ਦੋਇ ਏਕ ਹਰਿ..,
ਅਤੇ ਗੁਰ ਪਰਮੇਸਰੁ ਏਕੋ ਜਾਣੁ॥ ਪੰਨਾ (964)

ਜੇਕਰ ਅਕਾਲ ਪੁਰਖ ਅੰਕਾਂ ਅਧੀਨ ਨਹੀਂ, ਅਵਗਤ ਹਨ, ਫਿਰ ਗੁਰੂ ਦਾ ਸਿਖ, ਗੁਰਮੁਖ ਸੰਤ ਅੰਕ ਉਪਮਾ ਅਧੀਨ ਕਿਵੇਂ ਹੋ ਸਕਦਾ ਹੈ- ਹਰਿ ਕਾ ਸੇਵਕ ਹਰਿ ਹੀ ਜੇਹਿਆਹੈ, ਫਿਰ ਸ੍ਰੀ ਮਾਨ 101, 108 ਜਾਂ 1008 ਕਿਉਂ ਬਣੀ ਜਾ ਰਹੇ ਹਨ ਇਹ ਲੋਕ?

ਉਪ੍ਰੋਕਤ ਵਿਚਾਰਾਂ ਕਰਦਿਆਂ ਮਹਾਂਪੁਰਖ ਭਾਈ ਕਲਿਆਣ ਸਿੰਘ ਦੀਵਾਨ ਦੀ ਸਮਾਪਤੀ ਵਲ ਮੋੜਾ ਪਾਉਂਦਿਆਂ ਆਖਣ ਲੱਗੇ, "ਗੁਰਮੁਖੋ! ਸਟੇਜ 'ਤੇ ਇਕ ਨਾਟਕ ਖੇਡਿਆ ਜਾ ਰਿਹਾ ਸੀ... ਪਰਦਾ ਉਠਿਆ ਇਕ ਤਿਲਕਧਾਰੀ ਚੌਕੜਾ ਮਾਰ ਕੇ ਕੋਈ ਗ੍ਰੰਥ ਪੜ੍ਹ ਰਿਹਾ ਹੈ। ਇਕ ਹੋਰ ਸੱਜਣ ਮੰਚ 'ਤੇ ਆਇਆ ਤੇ ਬੋਲਿਆ, "ਪੰਡਤ ਜੀ, ਰਾਮ ਰਾਮ। ਭਾਈ ਰਾਮ ਰਾਮ।" ਬੋਲੋ? ਜੀ ਪੰਡਤ ਜੀ ਵੇਦ ਕਿੰਨੇ ਹੁੰਦੇ ਹਨ?
ਪੰਡਤ ਹੋਰੀਂ ਕਹਿਣ ਲੱਗੇ, 'ਭਾਈ ਵੇਦ ਚਾਰ ਹੋਤੇ ਹੈ'।
'ਜੀ ਕਿਹੜੇ ਕਿਹੜੇ?'
'ਰਿਗਵੇਦ, ਯਜੁਰਵੇਦ, ਸਾਮਵੰਦ ਅਤੇ ਅਥਰਵ ਵੇਦ।'
ਏਨੇ ਵਿਚ ਹੀ ਪਰਦੇ ਪਿੱਛੋਂ ਇਕ ਭਾਰੀ ਭਰਕਮ ਵੱਡੇ ਪੱਗੜ ਵਾਲਾ ਤਿਲਕਧਾਰੀ ਪੰਡਤ ਹੋਰ ਪ੍ਰਗਟ ਹੋ ਗਿਆ। ਉਹ ਆਉਂਦਿਆਂ ਸਾਰ ਬੋਲਿਆ-'ਵੇਦ ਚਾਰ ਨਹੀਂ, ਆਠ ਹੋਤੇ ਹੈਂ।' ਪਹਿਲਾਂ ਬੋਲਿਆ, 'ਅੱਠ ਕਿਵੇਂ?'
ਜਵਾਬ ਵਿਚ ਆਖਣ ਲੱਗਾ-ਰਿਗਵੇਦ- ਵੇਦਣੀ, ਯਜੁਰਵੇਦ-ਵੇਦਣੀ, ਸਾਮਵੇਦ-ਵੇਦਣੀ, ਅਥਰਵਵੇਦ-ਵੇਦਣੀ-ਚਾਰ ਤੇ ਚਾਰ - 8।" ਏਨੇ 'ਚ ਹੀ ਪਰਦੇ ਪਿੱਛੋਂ ਤੀਜਾ ਘੋਨ ਮੋਨ ਤਿਲਕਧਾਰੀ ਪ੍ਰਗਟ ਹੋਇਆ ਤੇ ਕੜਕ ਕੇ ਬੋਲਿਆ "ਓਇ ਬੇਵਕੂਫੋ! ਵੇਦ ਸੋਲ੍ਹਾਂ ਹੁੰਦੇ ਹਨ!"

ਹੱਥ ਜੋੜ ਕੇ ਸਾਰੇ ਹੀ ਖਲੋ ਗਏ- ਸੋਲ੍ਹਾਂ!! ਉਹ ਕਿਵੇਂ? ਲਉ ਸੁਣ ਲਉ ਕੰਨ ਖੋਲ੍ਹ ਕੇ- ਰਿਗਵੇਦ-ਵੇਦਣੀ ਤੇ ਭੈਣ ਭਾਈ ਨਾਲ, ਯਜੁਰਵੇਦ-ਵੇਦਣੀ ਤੇ ਭੈਣ ਭਾਈ ਨਾਲ, ਸਾਮਵੇਦ-ਵੇਦਣੀ ਤੇ ਭੈਣ ਭਾਈ ਨਾਲ, ਅਥਰਵਵਦ-ਵੇਦਣੀ ਤੇ ਭੈਣ ਭਾਈ ਨਾਲ। ਨਾਟਕ ਵੇਖਣ ਤੇ ਸੁਣਨ ਵਾਲੇ ਹੱਸ ਪਏ। ਸੋ, ਗੁਰਮੁਖੋ, ਇੱਦਾਂ ਹੀ ਸ੍ਰੀਮਾਨ 101, 108, ਅਤੇ 1008 ਪ੍ਰਚਲਤ ਹੋ ਗਿਆ। ਹੁਣ ਚੜ੍ਹਦੀ ਕਲਾ ਦਾ ਵਿਗਿਆਨਕ ਯੁੱਗ ਹੈ। ਅਗਲਾ ਅੰਕ ਮਾਰਕੀਟ ਵਿਚ ਸ੍ਰੀਮਾਨ 100, 10 ਵੀ ਆ ਜਾਏ, ਪੂਰੀ ਆਸ ਵਿਚ ਹਾਂ। ਹੁਣ ਦੀਵਾਨ ਦੀ ਸਮਾਪਤੀ ਹੈ। ਬਾਕੀ ਕਦੇ ਫਿਰ ਸਹੀ...।

♦♦♦♦

## ਨਿਰਾਲਾ ਭੂਤ (ਸਫਾ 14 ਦਾ ਬਾਕੀ)

ਕਿ ਸੁਖਦੇਵ ਸਿੰਘ ਮੇਰਾ ਜਵਾਈ ਹੈ ਅਤੇ ਮੈਂ ਉਸ ਨਾਲ ਆਪਣੇ ਸਰੀਰਕ ਸੰਬੰਧ ਬਣਾ ਕੇ ਸਮਾਜ ਪ੍ਰਤੀ ਬਹੁਤ ਵੱਡਾ ਗੁਨਾਹ ਕੀਤਾ ਹੈ। ਭਾਵੇਂ ਪਹਿਲਾਂ ਵੀ ਮੈਂ ਆਪਣੇ ਜੀਜੇ ਨਾਲ ਰਹਿ ਕੇ ਇੱਕ ਵੱਡਾ ਗੁਨਾਹ ਕੀਤਾ ਸੀ। ਸਮਾਜ ਮੈਨੂੰ ਕਦੇ ਮੁਆਫ ਨਹੀਂ ਕਰੇਗਾ।'

ਮੈਂ ਉਸਨੂੰ ਇਹ ਪੁਛਿਆ, "ਜੇ ਤੇਰੇ ਸੰਬੰਧ ਹੁਣ ਸੁਖਦੇਵ ਸਿੰਘ ਨਾਲੋਂ ਖਤਮ ਹੋ ਜਾਣ ਤਾਂ ਕੀ ਤੂੰ ਖੁਸ਼ ਰਹਿ ਸਕੇਗੀ?" ਉਸ ਨੇ ਮੈਨੂੰ ਕਿਹਾ ਕਿ ਜੇ ਅਜਿਹਾ ਹੋ ਜਾਵੇ ਤਾਂ ਮੈਂ ਅਤੇ ਮੇਰੀ ਭਾਣਜੀ ਦੋਵੇਂ ਹੀ ਸੁਖੀ ਰਹਿ ਸਕਦੀਆਂ ਹਾਂ। ਮੈਂ ਉਹਨਾਂ ਨੂੰ 8 ਮਾਰਚ ਨੂੰ ਦੁਬਾਰਾ ਘਰ ਆਉਣ ਦਾ ਸੱਦਾ ਦਿੱਤਾ ਅਤੇ ਨਾਲ ਹੀ ਸੁਖਦੇਵ ਅਤੇ ਸੁਰਿੰਦਰ ਨੂੰ ਲਿਆਉਣ ਲਈ ਕਿਹਾ। 8 ਮਾਰਚ ਨੂੰ ਉਹ ਤਿੰਨੇ ਮੇਰੇ ਪਾਸ ਪਹੁੰਚ ਗਏ। ਸੁਖਦੇਵ ਨਾਲ ਮੈਂ ਗੱਲਬਾਤ ਕੀਤੀ ਅਤੇ ਉਸ ਨੂੰ ਆਪਣੀ ਮਾਸੀ ਰਜਿੰਦਰ ਨਾਲੋਂ ਸੰਬੰਧ ਸਦਾ ਲਈ ਤੋੜਨ ਵਾਸਤੇ ਕਿਹਾ। ਉਹ ਖੁਸ਼ੀ ਖੁਸ਼ੀ ਇਸ ਗੱਲ ਲਈ ਰਜ਼ਾਮੰਦ ਹੋ ਗਿਆ। ਉਸ ਤੋਂ ਬਾਅਦ ਮੈਂ ਸੁਰਿੰਦਰ ਨੂੰ ਆਪਣੇ ਪਾਸ ਬੁਲਾਇਆ ਅਤੇ ਉਸ ਨੂੰ ਵੀ ਇਸ ਗੱਲ ਤੇ ਸਹਿਮਤ ਕਰ ਲਿਆ ਕਿ ਉਹ ਵੀ ਆਪਣੇ ਪਤੀ ਦੀ ਆਗਿਆ ਦਾ ਪਾਲਣ ਕਰੇਗੀ। ਉਸ ਤੋਂ ਬਾਦ ਮੈਂ ਰਜਿੰਦਰ ਨੂੰ ਇਕ ਆਰਾਮ ਕੁਰਸੀ ਤੇ ਬਿਠਾ ਲਿਆ। ਥੋੜ੍ਹੀ ਜਿਹੀ ਕੋਸ਼ਿਸ਼ ਨਾਲ ਹੀ ਉਹ ਸੰਮੋਹਣੀ ਨੀਂਦ ਵਿੱਚ ਆ ਗਈ ਅਤੇ ਸੰਮੋਹਣੀ ਨੀਂਦ ਵਿੱਚ ਹੀ ਮੈਂ ਉਸ ਨੂੰ ਵਾਰ ਵਾਰ ਇਹ ਸੁਝਾਓ ਦਿੱਤਾ ਕਿ ਹੁਣ ਉਹ ਸੁਖਦੇਵ ਨਾਲ ਕਿਸੇ ਕਿਸਮ ਦਾ ਕੋਈ ਸੰਬੰਧ ਨਹੀਂ ਰੱਖੇਗੀ। ਅੱਜ ਚਾਰ ਮਹੀਨੇ ਬੀਤ ਜਾਣ ਤੇ ਵੀ ਉਸ ਦਿਨ ਤੋ ਰਜਿੰਦਰ ਕੌਰ ਬਿਲਕੁਲ ਠੀਕ ਆਪਣੀ ਜ਼ਿੰਦਗੀ ਬਤੀਤ ਕਰ ਰਹੀ ਹੈ।

♦♦♦♦

9888787440

# "ਤੇ ਬੱਸ ਚਲ ਪਈ"

ਅਵਤਾਰ ਸਿੰਘ 'ਮਹਿਤਪੁਰੀ'

ਕਹਿਰਾਂ ਦੀ ਠੰਡ, 28 ਜਨਵਰੀ 1975 ਦਾ ਧੁੰਦ ਵਿੱਚ ਲਪੇਟਿਆ ਸੂਰਜ ਆਪਣੀਆਂ ਸੁਨਹਿਰੀ ਕਿਰਨਾਂ ਨਾਲ ਰਾਤ ਦੀ ਪਈ ਤ੍ਰੇਲ ਨੂੰ ਚੂਸ ਕੇ ਵਾਤਾਵਰਣ ਨੂੰ ਨਿੱਘਾ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ।ਢੇਰ ਸਾਰੇ ਕਪੜੇ ਪਹਿਨਣ ਦੇ ਬਾਵਜੂਦ ਨਿੱਘ ਫੇਰ ਵੀ ਨਾ। ਚਿੱਟੀ ਰੂੰਈਂ ਵਰਗੀ ਬਰਫ ਦਰਖਤਾਂ ਦੇ ਪੱਤਿਆਂ ਤੋਂ ਝੜਦੀ ਵਾਤਾਵਰਣ ਨੂੰ ਹੋਰ ਠੰਡਾ ਕਰ ਦਿੰਦੀ। ਨਵਾਂ ਸ਼ਹਿਰ ਬੱਸ ਸਟੈਂਡ ਤੇ ਮੈਂ ਚੰਡੀਗੜ੍ਹ ਵਾਲੀ ਬੱਸ ਵਿੱਚ ਬੈਠਾ ਸਾਂ। ਪਰ ਕੰਡਕਟਰ ਨੂੰ ਪੁੱਛਣ ਤੇ ਪਤਾ ਲੱਗਾ ਕਿ ਬੱਸ ਜਾਣ ਨੂੰ ਹਾਲੀਂ ਅੱਧਾ ਕੁ ਘੰਟਾ ਬਾਕੀ ਸੀ। ਸਮਾਂ ਬਿਤਾਉਣ ਲਈ ਮੈਂ ਅਖਬਾਰ ਖਰੀਦ ਲਈ।

ਕੁੱਝ ਹੀ ਮਿੰਟਾਂ ਪਿਛੋਂ ਕਾਲਜ ਦੇ ਮੁੰਡੇ ਕੁੜੀਆਂ ਸ਼ੋਰ ਮਚਾਂਦੇ ਹੋਏ ਬੱਸ ਵਿੱਚ ਆ ਬੈਠੇ। ਠਰੇ 2 ਹੱਥ ਕੋਟ ਦੀਆਂ ਜੇਬਾਂ ਵਿੱਚ ਪਾਏ ਹੋਏ। ਠਰੇ 2 ਬੁਲ੍ਹਾਂ ਵਿਚੋਂ ਇਕ ਦੂਸਰੇ ਨੂੰ ਮਖੌਲ ਕਰਦੇ। ਸੰਗ ਸ਼ਰਮ ਤਾਂ ਹੈ ਹੀ ਨਹੀਂ ਸੀ ਕੋਈ ਕਿਸੇ ਦਾ ਪੈਨ ਚੁੱਕ ਕੇ ਵਾਪਸ ਦੇਣ ਦੀ ਪਾਰਟੀ ਮੰਗਦਾ। ਕੋਈ ਕਿਸੇ ਕਿਤਾਬ, ਸਵੈਟਰ ਜਾਂ ਨਵੀਂ ਖਰੀਦੀ ਜੁੱਤੀ ਦੀ। ਜਦੋਂ ਵੀ ਉਨ੍ਹਾਂ ਦੇ ਹਾਸੇ ਮਖੌਲ ਦੀਆਂ ਗੱਲਾਂ ਮੇਰੇ ਕੰਨੀਂ ਪੈਂਦੀਆਂ ਮੈਂ ਅੰਦਰੋ ਅੰਦਰ ਖਿੱਝ ਜਾਂਦਾ।

ਅਚਾਨਕ ਮੇਰੇ ਕੰਨੀ ਮਿੱਠੀ ਜਿਹੀ ਦਰਦ ਭਰੀ ਆਵਾਜ ਪਈ। ਇਹ ਆਵਾਜ ਕਾਲਜ ਦੇ ਮੁੰਡੇ ਕੁੜੀਆਂ ਦੀ ਨਹੀਂ ਸੀ। ਇਹ ਤਾਂ ਕਿਤੋਂ ਬਾਹਰੋਂ ਆਈ ਸੀ। ਜਿਵੇਂ ਸੂਰਜ ਦੀਆਂ ਕਿਰਨਾਂ ਸ਼ੀਸ਼ਿਆਂ ਵਿੱਚੋਂ ਅੰਦਰ ਆ ਗਈਆਂ ਹੋਣ। ਬੱਸ ਵਿਚਲੇ ਵਾਤਾਵਰਣ ਨੂੰ ਨਿੱਘਾ ਕਰਨ ਦੇ ਲਈ। ਇਸ ਵਿੱਚ ਪਿਆਰ ਅਤੇ ਦਰਦ ਦਾ ਰਸ ਸੀ। ਜਾਦੂ ਭਰਿਆ ਹੋਇਆ ਲਗਦਾ ਸੀ ਆਵਾਜ ਵਿੱਚ ਜਿਵੇਂ ਸਭੇ ਮਨਾਂ ਵਿੱਚ ਕਰੁਣਾ ਪੈਦਾ ਕਰ ਦੇਣ ਦੀ ਸ਼ਕਤੀ ਰੱਖਦਾ ਹੋਵੇ। ੫੫.੫੬ ਸਾਲ ਦਾ ਆਦਮੀ ਬੱਸ ਵਿੱਚ ਵੜਿਆ। ਇਕ ਹੱਥ ਵਿੱਚ ਮੈਲਾ ਜਿਹਾ ਥੈਲਾ, ਦੂਸਰੇ ਵਿੱਚ ਗੋਲੀਆਂ ਦੇ ਪੈਕਟ, ਲਾਲ ਪੀਲੀਆਂ ਗੋਲੀਆਂ। ਜਿਵੇਂ ਸੰਧੂਰੀ ਤੇ ਪੀਲੇ ਅੰਬ ਟੋਕਰੀ ਵਿੱਚ ਪਏ ਹੋਣ। ਹਰ ਸਵਾਰੀ ਨੂੰ ਕਹਿੰਦਾ:-

"ਵੀਰ ਜੀ, ਭੈਣ ਜੀ, ਮੇਰਾ ਇੱਕ ਹੱਥ ਪੈਰ ਨਹੀਂ ਚਲਦਾ। ਮੈਂ ਮਿੱਠਾ ਮੂੰਹ ਕਰਵਾ ਕੇ ਤਾਥੋਂ ਦਸ ਪੈਸੇ ਮੰਗਦਾ ਵਾਂ।" ਕਿਸੇ ਨੂੰ ਕਹਿੰਦਾ "ਵੀਰ ਜੀ ਮਿੱਠਾ ਮੂੰਹ ਕਰ ਲਵੋ।" ਬਹੁਤ ਅੱਛਾ ਅੰਦਾਜ ਸੀ ਉਸਦੇ ਕਹਿਣ ਦਾ।ਮੈਂ ਉਸ ਵੱਲ ਧਿਆਨ ਨਾਲ ਵੇਖਿਆ। ਨੰਗੇ ਪੈਰ ਇਕ ਪੈਰ ਮੁੜਿਆ ਹੋਇਆ ਸੀ। ਜਿਸ ਕਰਕੇ ਉਹ ਲੰਗੜਾਕੇ ਤੁਰਦਾ ਸੀ। ਦੋਵੇਂ ਹੱਥ ਵੀ ਮੁੜੇ ਹੋਏ ਸਨ। ਬਿਨ੍ਹਾਂ ਬਟਨਾਂ ਤੋਂ ਟਾਕੀਆਂ ਵਾਲੀ ਕਮੀਜ਼। ਤੇੜ ਚਿੱਟਾ ਖੱਦਰ ਦਾ ਪਜਾਮਾਂ, ਮੈਲਾ ਜਿਹਾ। ਇਸ ਉੱਤੇ ਵੀ ਕਈ ਟਾਕੀਆਂ ਸਨ। ਹਰ ਸਵਾਰੀ ਕੋਲ ਜਾ ਕੇ ਕਹਿੰਦਾ ਮੈਂ ਤੁਹਾਡਾ ਮਿੱਠਾ ਮੂੰਹ ਕਰਵਾ ਕੇ ਤਾਥੋਂ ਦਸ ਪੈਸੇ ਮੰਗਦਾ ਹਾਂ। ਕਈ ਅਨਪੜ੍ਹ ਅਤੇ ਪੜ੍ਹੇ ਲਿਖੇ ਲੋਕ ਵੀ ਉਸ ਦੀ ਬੇ-ਵਸੀ ਨੂੰ ਠਕਰਾਉਂਦੇ। ਬੁਰਾ ਭਲਾ ਕਹਿੰਦੇ। ਪਰ ਉਹ ਫਿਰ ਵੀ ਦਿਲਗੀਰ ਨਾ ਹੁੰਦਾ। ਉਸਦੇ ਚੇਹਰੇ ਤੇ ਲੋਕ ਪਿਆਰ ਦੀ ਮੁਸਕ੍ਰਾਹਟ ਦੇ ਨਾਲ 2 ਗਰੀਬੀ ਦੀ ਪ੍ਰੇਸ਼ਾਨੀ ਦੇ ਚਿੰਨ੍ਹ ਸਨ। ਉਹ ਪਿਆਰ ਨਾਲ ਉੱਤਰ ਦਿੰਦਾ:- "ਵੀਰ ਜੀ ਤੁਸੀਂ ਦਸ ਪੈਸੇ ਬੇ-ਸ਼ਕ ਨਾ ਦਿਉ ਪਰ ਮੇਰੇ ਨਾਲ ਲੜਦੇ ਕਿਉਂ ਹੋ? ਮੈਂ ਤੁਹਾਨੂੰ ਪਿਆਰ ਨਾਲ ਗੋਲੀ ਦੇ ਰਿਹਾ ਹਾਂ, ਤੁਸੀਂ ਗੋਲੀ ਲੈ ਲਉ। ਦਸ ਪੈਸੇ ਭਾਵੇਂ ਨਾ ਦਿਉ।"

ਬਾਬੇ ਦੀ ਹਾਲਤ ਦੇਖ ਕੇ ਮੈਨੂੰ ਬੱਸ ਦੇ ਬਾਹਰਲੇ ਨਿਘਾਉਣੇ ਵਾਤਾਵਰਣ ਦੀ ਯਾਦ ਆਈ। ਜਿਹੜੀ ਕਿ ਮੈਂ ਹੁਣੇ ੨ ਕੁੱਝ ਮਿੰਟ ਪਹਿਲਾਂ ਦੇਖਿਆ ਸੀ। ਮੀਂਹ ਪਿਆ ਹੋਣ ਕਰਕੇ ਕੱਚੇ ਬੱਸ-ਸਟੈਂਡ ਤੇ ਹਰ ਪਾਸੇ ਚਿੱਕੜ ਹੀ ਚਿੱਕੜ ਦਿਖਾਈ ਦੇ ਰਿਹਾ ਸੀ। ਕਈ ਥਾਈਂ ਪਾਣੀ ਦੀਆਂ ਛੋਟੀਆਂ 2 ਟੁਬਕਣੀਆਂ ਲੱਗੀਆਂ ਹੋਈਆਂ ਸਨ। ਜਿਹੜੀਆਂ ਬੱਸ ਸਟੈਂਡ ਦੀ ਦਿੱਖ ਨੂੰ ਹੋਰ ਨਿਘਾਉਣਾ ਬਣਾ ਰਹੀਆਂ ਸਨ। ਟਿਕਟ ਘਰ ਦੀਆਂ ਕੰਧਾਂ ਅਤੇ ਛੱਤ ਮੱਕੜੀ ਦੇ ਜਾਲਿਆਂ ਨਾਲ ਭਰੇ ਪਏ ਸਨ।

ਬੱਸ ਸਟੈਂਡ ਦੇ ਚਾਰੇ ਪਾਸੇ ਬਣੀ ਕੰਧ ਕਈ ਜਗਾ ਤੋਂ ਟੁੱਟੀ ਹੋਈ ਸੀ। ਇਸਦੇ ਪੱਛਮ ਵੱਲ ਜਿਹੜੀ ਸੜਕ ਸੀ ਕਾਫੀ ਗੰਦੀ ਸੀ। ਜਿਸ ਉੱਤੇ ਲੋਕਾਂ ਅਤੇ ਬੱਸਾਂ ਗੱਡੀਆਂ ਦੀ ਭੀੜ ਲੱਗੀ ਹੋਈ ਸੀ। ਸੜਕ ਉੱਤੇ ਬੱਸ, ਟਰੱਕ ਜਾਂ ਕਿਸੀ ਹੋਰ ਆਉਂਦੀ ਚੀਜ਼ ਨੂੰ ਰਸਤਾ ਦੇਣ ਲਈ ਲੋਕੀਂ ਕੱਚੇ ਰਸਤੇ ਵੱਲ ਨੂੰ ਹੁੰਦੇ ਕਈ ਵਿਚਾਰੇ ਤਾਂ ਚਿੱਕੜ ਕਾਰਨ ਫਿਸਲ ਜਾਂਦੇ ਤੇ ਉਨ੍ਹਾਂ ਦੇ ਸਾਰੇ ਕੱਪੜੇ ਖਰਾਬ ਹੋ ਜਾਂਦੇ। ਉਨ੍ਹਾਂ ਦੇ ਇਸ ਪ੍ਰਕਾਰ ਫਿਸਲਨ ਨਾਲ ਚਾਰੇ ਪਾਸੇ ਹਾਸਾ ਗੂੰਜ ਜਾਂਦਾ

ਬਾਕੀ ਸਫਾ 23 ਤੇ

# ਪੰਜਾਬੀ ਸਾਹਿਤ ਦੇ ਨਿਰਮਾਤਾ ਦੀਆਂ ਕ੍ਰਿਤਾਂ ਦੀ ਪ੍ਰਮਾਣਿਕ ਖੋਜ

ਸ ਪ੍ਰੀਤਮ ਸਿੰਘ ਐਮ.ਏ (ਮੋਹਾਲੀ)

ਸਭ ਤੋਂ ਪਹਿਲਾਂ ਸਿੱਖ ਪੰਥ ਦੀ ਵਿਲੱਖਣ ਅਤੇ ਅਦੁੱਤੀ ਸਖਸ਼ੀਅਤ ਦੇ ਮੁੱਢਲੇ ਜੀਵਨ ਉੱਤੇ ਪੰਛੀ-ਝਾਤ ਪਾਉਣਾ ਜ਼ਰੂਰੀ ਹੈ। ਗਿਆਨੀ ਦਿੱਤ ਸਿੰਘ ਜੀ ਦਾ ਬਚਪਨ ਦਾ ਨਾਂ ਦਿੱਤਾ ਰਾਮ ਸੀ। ਉਹਨਾਂ ਦਾ ਜਨਮ ਸੰਤ ਦੀਵਾਨ ਸਿੰਘ ਅਤੇ ਮਾਤਾ ਰਾਮ ਕੌਰ ਜੀ ਦੇ ਘਰ ਦਲਿਤ ਵਰਗ ਦੀ ਰਵਿਦਾਸੀਆ ਬਰਾਦਰੀ ਵਿੱਚ ਰਿਆਸਤ ਪਟਿਆਲਾ ਦੇ ਪਿੰਡ ਕਲੌੜ (ਹੁਣ ਨੰਦਪੁਰ ਕਲੌੜ ਜਿਲ੍ਹਾ ਫਤਿਹਗੜ੍ਹ ਸਾਹਿਬ, ਪੰਜਾਬ) ਵਿਖੇ 21 ਅਪ੍ਰੈਲ, 1950 ਈ. ਨੂੰ ਹੋਇਆ ਸੀ। ਮੀਂਹ ਪੈਂਦੇ ਵਿੱਚ ਹੀ ਆਪ ਨੂੰ ਨੌਂ ਸਾਲ ਦੀ ਉਮਰ ਵਿੱਚ ਪਿਤਾ ਨੇ ਇਹ ਆਖਕੇ ਕਿ "ਮੈਂ ਵੀ ਬ੍ਰਹਮ, ਤੂੰ ਵੀ ਬ੍ਰਹਮ, ਜਾ ਆਪਣੇ ਬ੍ਰਹਮੰਡ ਨੂੰ ਸੰਭਾਲ" ਘਰ ਤੋਂ ਬਾਹਰ ਕੱਢਕੇ ਸੰਤ ਭਾਗ ਸਿੰਘ ਨਾਲ ਭੇਜ ਦਿੱਤਾ ਜਿਨ੍ਹਾਂ ਨੇ ਆਪ ਨੂੰ ਗੁਲਾਬਦਾਸੀਆਂ ਦੇ ਡੇਰੇ ਪਿੰਡ ਤਿਉੜ ਵਿਖੇ ਵਿੱਦਿਆ ਪ੍ਰਾਪਤੀ ਲਈ ਛੱਡ ਦਿੱਤਾ। ਇੱਥੇ ਦਸ ਸਾਲ (1959 ਤੋਂ 1969 ਈ.) ਤੱਕ ਰਹਿਕੇ ਸੰਤ ਗੁਰਬਖਸ਼ ਸਿੰਘ ਅਤੇ ਸੰਤ ਕੌਲ ਦਾਸ ਪਾਸੋਂ ਪੰਜਾਬੀ, ਉਰਦੂ, ਹਿੰਦੀ, ਫਾਰਸੀ ਦੀ ਵਿੱਦਿਆ ਪ੍ਰਾਪਤ ਕੀਤੀ। ਇੱਥੇ ਹੀ ਪੰਜ ਬਾਣੀਆਂ, ਭਗਤ ਬਾਣੀ, ਪੰਜਗ੍ਰੰਥੀ, ਭਾਈ ਗੁਰਦਾਸ ਦੀਆਂ ਵਾਰਾਂ, ਬਾਈ ਵਾਰਾਂ, ਅਤੇ ਗੁਰੂ ਗ੍ਰੰਥ ਸਾਹਿਬ ਦੀ ਪੂਰਣ ਗੁਰਬਾਣੀ ਦੀ ਮੁਹਾਰਤ ਹਾਸਲ ਕੀਤੀ। ਉਪਦੇਸ਼ਕ ਬਣ ਕੇ ਆਲੇ ਦੁਆਲੇ ਦੇ ਪਿੰਡਾਂ ਜਿਵੇਂ ਕਿ ਅਭੈਪੁਰ ਅਤੇ ਤਿਉੜ ਵਿਖੇ ਧਾਰਮਕ ਉਪਦੇਸ਼ ਕਰਨ ਕਰਕੇ ਉੱਘੇ ਸੰਤ ਦਿੱਤਾ ਰਾਮ ਪ੍ਰਸਿੱਧ ਹੋਏ। ਇਥੋਂ ਉੱਚ ਧਾਰਮਕ ਵਿੱਦਿਆ ਲਈ ਗੁਲਾਬਦਾਸੀਆਂ ਦੇ ਡੇਰੇ 'ਚੱਠਿਆਂ ਵਾਲੇ' ਨੇੜੇ ਲਹੌਰ 1869 ਤੋਂ 1873 ਤੱਕ ਰਹੇ। ਇਥੇ ਸੰਤ ਦੇਸਾ ਰਾਮ ਅਤੇ ਸੰਤ ਗੁਲਾਬਦਾਸ ਤੋਂ ਵਿਦਾਂਤ, ਪਿੰਗਲ, ਹਿੰਦੂ ਧਰਮਾਂ ਦੇ ਗ੍ਰੰਥਾਂ (ਵੇਦਾਂ, ਉਪਨਿਸ਼ਦਾਂ ਅਤੇ ਪ੍ਰਾਣਾਂ) ਦੀ ਵਿੱਦਿਆ ਪ੍ਰਾਪਤ ਕੀਤੀ। ਇਥੇ ਹੀ ਸੰਸਕ੍ਰਿਤ, ਬ੍ਰਿਜ ਭਾਸ਼ਾ ਅਤੇ ਅੰਗਰੇਜ਼ੀ ਦੀ ਸਿੱਖਿਆ ਪ੍ਰਾਪਤ ਕੀਤੀ। 1872 ਈ. ਵਿੱਚ ਆਪ ਦਾ ਵਿਆਹ (ਅੰਤਰ ਜਾਤੀ) ਸੰਤ ਭਾਗ ਸਿੰਘ ਦੀ ਪੁੱਤਰੀ ਬਿਸ਼ਨ ਕੌਰ ਨਾਲ ਪਿੰਡ ਬਡਾਲਾ ਵਿਖੇ ਹੋਇਆ। ਡੇਰੇ ਦੇ ਮੁੱਖੀ ਸੰਤ ਗੁਲਾਬਦਾਸ ਦੀ ਮੌਤ 1873 ਈ. ਦੀਆਂ ਗਰਮੀਆਂ ਵਿੱਚ ਹੋ ਗਈ। ਡੇਰੇ ਦੇ ਹਾਲਾਤ ਵਿਗੜਨ ਕਾਰਨ ਆਪ ਪਤਨੀ ਨੂੰ ਲੈ ਕੇ ਜੂਨ 1873 ਈ. ਵਿੱਚ ਅੰਮ੍ਰਿਤਸਰ ਚਲੇ ਗਏ। 30 ਜੁਲਾਈ 1873 ਈ. ਨੂੰ ਸ਼੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਨਾ ਹੋਈ ਅਤੇ ਗਿਆਨੀ ਦਿੱਤ ਸਿੰਘ ਇਸ ਸਭਾ ਦੇ ਮੋਢੀ ਮੈਂਬਰ ਬਣੇ ਅਤੇ ਆਪਣੇ ਸਾਥੀਆਂ ਨਾਲ ਮਿਲਕੇ ਸਿੱਖ ਧਰਮ ਵਿਰੁੱਧ ਈਸਾਈ ਮੱਤ ਦੇ ਪ੍ਰਚਾਰ ਨੂੰ ਖਤਮ ਕਰਨ ਲਈ ਉੱਦਮ ਕਰਦੇ ਰਹੇ, ਜਿਸ ਸਦਕਾ ਸਿੱਖਾਂ ਦੀ ਇੱਕ ਕਰੋੜ ਤੋਂ ਘੱਟ ਕੇ ਆਬਾਦੀ ਅਠਾਰਾਂ ਲੱਖ ਰਹਿ ਗਈ ਸੀ, ਉਸਨੂੰ ਵਧਾਉਣ ਲਈ ਸੰਘਰਸ਼ ਕਰਦੇ ਰਹੇ ਅਤੇ ਸਿੱਟੇ ਵਜੋਂ ਸਿੱਖਾਂ ਦੀ ਅਬਾਦੀ ੧੮੯੧ ਈ ਵਿੱਚ 19 ਲੱਖ ਅਤੇ 1901 ਈ. ਵਿੱਚ 22 ਲੱਖ ਹੋ ਗਈ ਸੀ।

ਆਪ ਨੇ ਲਹੌਰ ਵਿਖੇ ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾਨੰਦ ਨੂੰ ਧਰਮ ਬਹਿਸਾਂ ਵਿੱਚ ਤਿੰਨ ਵਾਰ (19 ਅਪ੍ਰੈਲ 1877 ਈ. ਪਹਿਲੀ 'ਜਗਤ ਦਾ ਕਰਤਾ ਕੌਣ' ਦੂਜੀ ਬਹਿਸ ੨੪ ਅਪ੍ਰੈਲ-27 ਅਪ੍ਰੈਲ 1877 ਈ. 'ਵੇਦਾਂ ਦਾ ਕਰਤਾ ਈਸ਼ਵਰ ਨਹੀਂ' ਤੀਜੀ ਬਹਿਸ 24-27 ਜੂਨ, 1877 ਈ. 'ਮੁਕਤੀ ਦਾ ਕਿਆ ਸਰੂਪ ਹੈ' ਇਹਨਾਂ ਸਭ ਸਾਸ਼ਤਾਰਥਾਂ ਵਿੱਚ ਹਾਰ ਦਿੱਤੀ ਸੀ ਅਤੇ ਗਿਆਨੀ ਜੀ ਦੇ ਰੌਸ਼ਨ ਦਿਮਾਗ ਦੀਆਂ ਧੁੰਮਾਂ ਪੈ ਗਈਆਂ। ਪ੍ਰੋ. ਗੁਰਮੁੱਖ ਸਿੰਘ ਜੀ ਦੀ ਪ੍ਰੇਰਣਾ ਨਾਲ ਆਪ ਨੇ ਓਰੀਐਂਟਲ ਕਾਲਜ ਲਹੌਰ ਤੋਂ ਗਿਆਨੀ ਦੀ ਪ੍ਰੀਖਿਆ 1877-78 ਈ: ਦੇ ਸੈਸ਼ਨ ਵਿੱਚ ਅੱਵਲ ਰਹਿ ਕੇ ਪਾਸ ਕੀਤੀ ਅਤੇ ਗੋਲਡ ਮੈਡਲ ਅਤੇ ਘੜੀ ਇਨਾਮ ਵਜੋਂ ਲਾਰਡ ਰਿਪਨ ਲਾਟ ਤੋਂ ਪ੍ਰਾਪਤ ਕੀਤੀ ਸੀ। ਉਸੇ ਹੀ ਕਾਲਜ ਵਿੱਚ ਪਹਿਲਾਂ ਅਧਿਆਪਕ ਫਿਰ ਧਾਰਮਕ ਵਿਸ਼ੇ ਅਤੇ ਪੰਜਾਬੀ ਦੇ ਪ੍ਰੋਫੈਸਰ ਨਿਯੁਕਤ ਰਹੇ। 1878 ਤੋਂ ੧੮੮੬ ਈ. ਤੱਕ ਇਥੇ ਸੇਵਾ ਨਿਭਾਈ ਅਤੇ ਪੰਥ ਦੀ ਅਪੀਲ/ਬੇਨਤੀ ਉੱਤੇ ਨੌਕਰੀ ਛੱਡ ਕੇ 1886 ਈ. ਤੋਂ 1901 ਈ. ਤੱਕ ਖਾਲਸਾ ਅਖ਼ਬਾਰ ਲਹੌਰ ਦੀ ਮੁਫਤ ਐਡੀਟਰੀ ਕੀਤੀ। ਲਹੌਰ ਰਹਿ ਕੇ ਪੰਥ ਦੀ ਨਿਰਵਿਘਨ ਸੇਵਾ ਨਿਭਾਉਂਦੇ ਰਹੇ। ਆਪ 6 ਸਤੰਬਰ 1901 ਈ. ਨੂੰ ਲਹੌਰ ਵਿਖੇ ਅਕਾਲ ਚਲਾਣਾ ਕਰ ਗਏ ਸਨ।

ਉਨੀਵੀਂ ਸਦੀ ਦਾ ਮਹਾਨ ਅਤੇ ਸਰਬੋਤਮ ਵਿਦਵਾਨ ਭਾਈ ਦਿੱਤ ਸਿੰਘ ਗਿਆਨੀ ਜੀ ਹੋਏ ਹਨ ਜਿੰਨ੍ਹਾਂ ਨੂੰ ਪੰਜਾਬੀ ਸਾਹਿਤ ਦੇ ਨਿਰਮਾਤਾ ਹੋਣ ਦਾ ਮਾਣ ਪ੍ਰਾਪਤ ਹੈ। ਆਪ ਜੀ ਤੋਂ ਪਹਿਲਾਂ ਭਾਈ ਸੰਤੋਖ ਸਿੰਘ ਚੂੜਾਮਣੀ, ਬਾਵਾ ਸੁਮੇਰ ਸਿੰਘ ਮਹੰਤ ਤਖਤ ਪਟਨਾ ਸਾਹਿਬ, ਗਿਆਨੀ ਗਿਆਨ ਸਿੰਘ ਅਤੇ ਭਾਈ ਰਤਨ ਸਿੰਘ ਭੰਗੂ, ਵਿਦਵਾਨ ਹੋ ਚੁੱਕੇ ਹਨ ਜੋ ਪੁਰਾਤਨ ਪੰਜਾਬੀ ਸਾਹਿਤ ਦੇ ਨਿਰਮਾਤਾ ਸਨ ਜਿਨਾਂ ਦੀ ਬੋਲੀ ਅਤੇ ਸ਼ੈਲੀ ਪੁਰਾਤਨ ਸੀ। ਭਾਈ ਦਿੱਤ ਸਿੰਘ ਗਿਆਨੀ ਨੇ ਆਧੁਨਿਕ ਪੰਜਾਬੀ ਸਾਹਿਤ ਦੀ ਰਚਨਾ 1870 ਤੋਂ ਆਰੰਭ ਕੀਤੀ ਅਤੇ ਉਨ੍ਹਾਂ ਦਾ ਪੰਜਾਬੀ ਸਾਹਿਤ ਰਚਨਾ ਦਾ ਵੇਗ 1901 ਈ. ਤੱਕ ਨਿਰੰਤਰ ਜਾਰੀ ਰਿਹਾ ਸੀ। ਉਹਨਾਂ ਨੇ ਆਪਣੇ ਜੀਵਨ ਕਾਲ (1850-1901 ਈ.) ਦੌਰਾਨ ਮਾਂ ਬੋਲੀ ਪੰਜਾਬੀ ਦੀ ਝੋਲੀ 71 ਪੁਸਤਕਾਂ/ਕ੍ਰਿਤਾਂ ਨਾਲ ਹਰੀ ਭਰੀ ਕੀਤੀ ਸੀ ਜਿਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ:-

੧. ਸ਼ੀਰੀ ਫ਼ਰਹਾਦ
੨. ਅਬਲਾ ਨਿੰਦ
੩. ਮਨ ਸੰਬੋਧਨ ਗ੍ਰੰਥ
੪. ਪੰਮਾ ਪ੍ਰਬੋਧ
੫ ਗੁੰਗਾ ਗਪੌੜਾ
੬. ਮੀਰਾਂ ਮਨੌਤ
੭. ਡਰਪੋਕ ਸਿੰਗ ਅਤੇ ਦਲੇਰ ਸਿੰਘ
੮. ਮੇਰਾ ਅਤੇ ਸਾਧੂ ਦਯਾਨੰਦ ਦਾ ਸੰਬਾਦ
੯. ਗੁਰੂ ਅਰਜਨ ਚਰਿੱਤ (ਸ਼ਹੀਦੀ)
੧੦. ਸਿੱਖ ਬੱਚੇ ਦੀ ਸ਼ਹੀਦੀ
੧੧.ਭਾਈ ਤਾਰਾ ਸਿੰਘ ਵਾਈਏਂ ਦੀ ਸ਼ਹੀਦੀ
੧੨.ਭਾਈ ਮਤਾਬਸਿੰਘ ਮੀਰਾਂਕੋਟੀਏ ਦੀ ਬਹਾਦਰੀ
੧੩.ਭਾਈ ਤਾਰੂ ਸਿੰਘ ਦੀ ਸ਼ਹੀਦੀ
੧੪.ਭਾਈ ਬੋਤਾ ਸਿੰਘ ਦੀ ਸ਼ਹੀਦੀ
੧੫.ਭਾਈ ਸੁਬੇਗ ਸਿੰਘ ਦੀ ਸ਼ਹੀਦੀ
੧੬.ਸਿੰਘਣੀਆਂ ਦੇ ਸਿੱਦਕ
੧੭.ਸਰਹੰਦ ਤੇ ਪਲਟਨ ਨੰ.੧੫
੧੮.ਗੁਰਮਤ ਆਰਤੀ ਪ੍ਰਬੋਧ
੧੯.ਧਰਮ ਦਰਪਣ
੨੦.ਸਵਪਨ ਨਾਟਕ
੨੧. ਸੁਲਤਾਨ ਪੁਆੜਾ
੨੨. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ
੨੩. ਸ੍ਰੀ ਗੁਰੂ ਨਾਨਕ ਪ੍ਰਬੋਧ
੨੪. ਸ੍ਰੀ ਗੁਰੂ ਨਾਨਕ ਦਰਸ਼ਨ
੨੫.ਜੀਵਨ ਕਥਾ ਗੁਰੂ ਅੰਗਦ ਦੇਵ ਜੀ
੨੬. ਸ੍ਰੀ ਗੁਰੂ ਅਮਰ ਪ੍ਰਬੋਧ (ਭਾਗ ੧)
੨੭.ਜੀਵਨ ਕਥਾ ਗੁਰੂ ਅਮਰ ਦਾਸ ਜੀ
੨੮. ਸ੍ਰੀ ਗੁਰੂ ਰਾਮ ਦਾਸ ਪ੍ਰਬੋਧ (ਭਾਗ ੧)
੨੯. ਜੀਵਨ ਕਥਾ ਗੁਰੂ ਅਰਜਨ ਦੇਵ ਜੀ
੩੦. ਸ੍ਰੀ ਗੁਰੂ ਅਰਜਨ ਪ੍ਰਬੋਧ (ਭਾਗ-੧)
੩੧. ਜੀਵਨ ਕਥਾ ਗੁਰੂ ਹਰਿ ਰਾਇ ਜੀ
੩੨. ਜੀਵਨ ਕਥਾ ਗੁਰੂ ਹਰਿ ਕ੍ਰਿਸ਼ਨ ਜੀ
੩੩. ਜੀਵਨ ਕਥਾ ਗੁਰੂ ਤੇਗ ਬਹਾਦਰ ਜੀ
੩੪. ਕਲਗੀਧਰ ਉਪਕਾਰ
੩੫.ਦਸਮ ਗੁਰੂ ਜੀ ਦੇ ਚਰਿੱਤ
੩੬. ਭਾਰਤ ਮੰਗਲ
੩੭. ਸ੍ਰੀ ਗੁਰੂ ਬਾਣੀ ਪ੍ਰਬੋਧ
੩੮. ਪੁੱਤ੍ਰਗਯਾ ਪਾਲਨ
੩੯. ਅੰਮ੍ਰਿਤ ਵਧਾਈ
੪੦. ਨੀਤੀ ਪ੍ਰਕਾਸ਼
੪੧. ਨੀਤੀ ਗੁਲਦਸਤਾ
੪੨. ਸਮੱਸਿਆ ਪੂਰਤੀ
੪੩. ਅਵਤਾਰ ਪ੍ਰਬੋਧ
੪੪.ਖਾਲਸਾ ਪੱਤਰ
੪੫. ਪੰਥ ਸੁਧਾਰ ਬਿਨਯ ਪੱਤਰ
੪੬. ਰਾਜ ਪ੍ਰਬੋਧ (ਨਾਟਕ)
੪੭. ਨਕਲੀ ਸਿੱਕ ਪ੍ਰਬੋਧ
੪੮. ਨੀਤੀ ਬਚਨ
੪੯. ਦੰਭ ਵਿਦਾਰਨ
੫੦. ਦਿੱਤ ਹਰੀ ਉਪਦੇਸ਼ ਮਾਲਾ
੫੧.ਦੁਰਗਾ ਪ੍ਰਬੋਧ
੫੨. ਵੈਦਕ ਰਿਸ਼ੀਆਂ ਦੇ ਇਲਮ ਤੇ ਹੁਨਰ
੫੩ X ਸ਼ਹੀਦੀ ਪ੍ਰਬਪਧ (ਸ਼ਹੀਦੀ ਸਾਕੇ)
੫੪X ਪੁਜਾਰੀ ਪ੍ਰਬੋਧ
੫੫ X ਪਤਿਤ ਪਾਵਨ
੫੬ X ਧਰਮ ਸੰਸਕਾਰ
੫੭ X ਗੁਰੂ ਰਰਿ ਰਾਇ ਪ੍ਰਬੋਧ
੫੮ X ਪੰਥ ਪ੍ਰਬੋਧ
੫੯ X ਮੀਰਾਂ ਮਨੌਤ ਸੈਲਾਨੀ ਸਿੰਘ
੬੦ + ਬਿਨੰਤੀ
੬੧. ਨੀਤੀ ਵਿਚਾਰ
੬੨ XX ਗੁਰਗਿਆਨ ਪ੍ਰਬੋਧ
੬੩ XX ਖਾਲਸਾ ਪ੍ਰਬੋਧ
੬੪ XX ਗੁਰਮਤ ਉਪਦੇਸ਼ ਪ੍ਰਬੋਧ
੬੫ ++ਕਿਆ ਵੇਦ ਇਲਹਾਮੀ ਹੈ?
੬੬ ++ ਵੇਦਾਂ ਦੀ ਜਾਦੂਗਰੀ
੬੭ ++ ਵੇਦਕ ਯੁੱਗ ਅਤੇ ਕੁਰਬਾਨੀਆਂ
੬੮ ++ ਵੇਦਕ ਮੰਤ
੬੯ ++ ਵੇਦਕ ਰਿਸ਼ੀਆਂ ਦੀ ਤਹਿਜ਼ੀਬ
੭੦ ++ ਵੇਦਕ ਰੀਤਾਂ ਰਸਮਾਂ
੭੧. ਚੋਣਵੇ. ਲੇਖ

ਨੋਟ:- ਕ੍ਰਮ ੫੩ ਤੋਂ ੫੯ ਤੱਕ ਸੱਤ ਰਚਨਾਵਾਂ ਜੋ ਗਿਆਨੀ ਜੀ ਦੀਆਂ ਹਨ, ਪੰਜਾਬੀ ਲੇਖਕ ਕੋਸ਼ (ਸੰਨ 2003 ਈ.) ਸੰਪਾਦਕ ਪ੍ਰੋ. ਪ੍ਰੀਤਮ ਸਿੰਘ ਵਲੋਂ ਕੋਸ਼ ਦੇ ਪੰਨਾ 392 ਉੱਤੇ ਦਰਜ਼ ਹਨ।

ਨੋਟ:- • ਨਵੀਆਂ ਖੋਜੀਆਂ ਪੁਸਤਕਾਂ।

ਨੋਟ:- + ਡਾ. ਕਰਨੈਲ ਸਿੰਘ ਸੋਮਲ ਦੀ ਪੁਸਤਕ ਭਾਈ ਦਿੱਤ ਸਿੰਘ ਗਿਆਨੀ, ਜੀਵਨ, ਰਚਨਾ ਅਤੇ ਸ਼ਖਸ਼ੀਅਤ ਸੰਨ 2003 ਈ. ਵਿੱਚ ਛਪੀ ਪੁਸਤਕ ਵਿੱਚ ਦਰਜ ਹਨ।

ਨੋਟ:- XX ਸੰਨ 1932 ਈ. ਵਿੱਚ ਭਾਈ ਤਾਰਾ ਸਿੰਘ ਕਿਸ਼ਨ ਸਿੰਘ ਮਾਲਿਕ ਦਿੱਤ ਹਰੀ ਬੁੱਕ ਡਿਪੋ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਵਲੋਂ ਇਹ ਪੁਸਤਕਾਂ ਛਾਪ ਕੇ ਵੇਚੀਆਂ ਗਈਆਂ।

ਨੋਟ:- ++ ਕ੍ਰਮ ਨੰ 65-70 ਪੁਸਤਕਾਂ ਗਿਆਨੀ ਜੀ ਦੀਆਂ ਹਨ ਜੋ ਉਹਨਾਂ ਦੀ ਪੁਸਤਕ ਵੇਦਕ ਰਿਸ਼ੀਆਂ ਦੇ ਇਲਮ ਤੇ ਹੁਨਰ ਦੀ ਭੂਮਿਕਾ ਦੇ ਪੰਨਾ 2 ਉੱਤੇ ਦਰਜ਼ ਹਨ।

ਭਾਈ ਦਿੱਤ ਸਿੰਘ ਗਿਆਨੀ ਜੀ ਪੰਜਾਬੀ ਦੇ ਪਹਿਲੇ ਪ੍ਰੋਫੈਸਰ ਆਧੁਨਿਕ ਪੰਜਾਬੀ ਸਾਹਿਤ ਦੇ ਨਿਰਮਾਤਾ, ਸਿੱਖ ਧਰਮ ਦੇ ਇਤਿਹਾਸਕਾਰ, ਮਹਾਨ ਵਿਦਵਾਨ, ਉੱਚ ਕੋਟੀ ਦੇ ਕਵੀ, ਪ੍ਰਸਿੱਧ ਲੇਖਕ, ਉੱਘੇ ਡਿਬੇਟਰ, ਉੱਤਮ ਵਿਆਖਿਆਕਾਰ, ਸ਼੍ਰੇਸ਼ਟ ਟੀਕਾਕਾਰ, ਸਰਬੋਤਮ ਉਪਦੇਸ਼ਕ, ਪੰਜਾਬੀ ਪੱਤਰਕਾਰੀ ਦੇ ਪਿਤਾਮਾ, ਖਾਲਸਾ ਅਖ਼ਬਾਰ ਲਹੌਰ ਦੇ ਐਡੀਟਰ, ਸ੍ਰੀ ਗੁਰੂ ਸਿੰਘ ਸਭਾ, ਅੰਮ੍ਰਿਤਸਰ ਅਤੇ ਲਹੌਰ ਅਤੇ ਖਾਲਸਾ ਕਾਲਜ, ਅੰਮ੍ਰਿਤਸਰ ਦੇ ਮੋਢੀ ਸਨ। ਖਾਲਸਾ ਦੀਵਾਨ ਲਹੌਰ ਅਤੇ ਖਾਲਸਾ ਪ੍ਰੈਸ ਦੇ ਬਾਨੀ ਸਨ। ਆਪ ਜੀ ਨੇ ਆਪਣੇ ਸਹਿਯੋਗੀ ਪ੍ਰੋ. ਗੁਰਮੁੱਖ ਸਿੰਘ, ਭਾਈ ਜਵਾਹਰ ਸਿੰਘ ਕਪੂਰ, ਭਾਈ ਮਈਆ ਸਿੰਘ ਅਤੇ ਭਾਈ ਬਸੰਤ ਸਿੰਘ ਆਦਿ ਨਾਲ ਮੋਢੇ ਨਾਲ ਮੋਢਾ ਜੋੜ ਕੇ 1873 ਤੋਂ 1901 ਈ. ਤੱਕ ਆਪਣੇ ਖ਼ੂਨ ਨਾਲ ਸਿੱਖੀ ਬੂਟੇ ਨੂੰ ਸਿੰਜਕੇ ਪ੍ਰਫੁੱਲਤ ਕੀਤਾ। ਆਪ ਸੁਤੰਤਰ ਸੋਚ, ਸਿਧਾਂਤਕ ਸੋਚ, ਵਿਗਿਆਨਕ ਸੋਚ, ਮਾਨਵ- ਹਿਤੈਸ਼ੀ, ਜਾਤ-ਪਾਤ ਵਿਰੁੱਧ ਇਨਕਲਾਬੀ ਮੋਢੀ ਅਤੇ ਸਿੱਖੀ ਸੁਧਾਰਕ ਸਨ ਜਿਨ੍ਹਾਂ ਨੇ ਧਾਰਮਕ ਅੰਧ ਵਿਸ਼ਵਾਸ, ਮਜ਼੍ਹਬੀ ਫਿਰਕਾ ਪ੍ਰਸਤੀ ਤੇ ਪਖੰਡ ਵਾਦ, ਗੁਰੂ ਡੰਮ ਜਿਹੀਆਂ ਸਿੱਖ ਪੰਥ ਵਿੱਚ ਆਈਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਆਪਣੀਆਂ ਰਚਨਾਵਾਂ ਰਾਹੀਂ, ਖਾਲਸਾ ਅਖ਼ਬਾਰ ਰਾਹੀਂ, ਸਿੱਖੀ ਪ੍ਰਚਾਰ ਰਾਹੀਂ, ਸਾਰੀ ਜ਼ਿੰਦਗੀ ਉੱਦਮ ਕੀਤਾ ਅਤੇ ਅਜਿਹੀ ਲਾਸਾਨੀ ਘਾਲਣਾ ਸਦਕਾ ਹੀ ਖਾਲਸਾ ਪੰਥ ਨੇ ਆਪ ਜੀ ਨੂੰ 'ਪੰਥ ਰਤਨ' ਦੀ ਉਪਾਧੀ ਨਾਲ ਨਿਵਾਜਿਆ ਸੀ।

## ਕੀ ਗਿਆਨੀ ਜੀ ਆਰੀਆ ਸਮਾਜੀ ਸਨ?

ਇਹ ਠੀਕ ਹੈ ਕਿ ਗਿਆਨੀ ਜੀ 1877-1888 ਈ. ਦੌਰਾਨ ਆਰੀਆ ਸਮਾਜ ਦੀਆਂ ਸਟੇਜਾਂ ਉੱਤੇ ਸਿੱਖੀ ਦਾ ਪ੍ਰਚਾਰ ਕਰਦੇ ਰਹੇ ਕਿਉਂਕਿ ਪਹਿਲਾਂ ਆਰੀਆ ਸਮਾਜੀ ਮੁੱਖੀ ਸਿੱਖੀ ਦੇ ਵਿਰੁੱਧ ਨਹੀਂ ਸਨ। ਇਸ ਕਰਕੇ ਵੀ ਕਿ ਪਹਿਲਾਂ ਸਿੱਖਾਂ ਦੀ ਕੋਈ ਚੰਗੀ ਜਾਂ ਠੋਸ ਪਰਚਾਰ ਸੰਸਥਾ ਸਥਾਪਤ ਨਹੀਂ ਸੀ। ਸਵਾਮੀ ਦਯਾ ਨੰਦ ਜੀ ਦਾ ਲਿਖਿਆ 'ਸਤਿਆਰਥ ਪ੍ਰਕਾਸ਼' ਦਾ ਭਾਰੀ ਪ੍ਰਚਾਰ ਸ਼ੁਰੂ ਹੋਇਆ, ਜਿਸ ਵਿੱਚ ਗੁਰੂ ਸਾਹਿਬਾਨਾਂ ਵਿਰੁੱਧ ਬਹੁਤ ਕੁੱਝ ਲਿਖਿਆ ਹੋਇਆ ਸੀ ਅਤੇ ਆਰੀਆ ਸਮਾਜੀ ਮੁੱਖੀ ਸਟੇਜਾਂ ਉੱਤੇ ਸਿੱਖੀ ਵਿਰੁੱਧ ਬੋਲਣ ਲੱਗੇ ਤਾਂ ਗਿਆਨੀ ਦਿੱਤ ਸਿੰਘ ਜੀ ਨੇ 1888 (ਨਵੰਬਰ ਮਹੀਨਾ) ਨੂੰ ਆਰੀਆ ਸਮਾਜ ਨਾਲੋਂ ਆਪਣਾ ਨਾਤਾ ਪੂਰਣ ਤੌਰ ਤੇ ਤੋੜ ਦਿੱਤਾ ਸੀ। ਖਾਲਸਾ ਅਖ਼ਬਾਰ ਲਹੌਰ ਦੇ ਅੰਕਾਂ ਵਿੱਚ ਗਿਆਨੀ ਜੀ ਨੇ 'ਸਤਿਆਰਥ ਪ੍ਰਕਾਸ਼' ਉੱਤੇ ਆਪਣੀਆਂ ਟਿੱਪਣੀਆਂ ਛਾਪੀਆਂ ਸਨ ਅਤੇ ਪਿੱਛੋਂ ਦੰਭ ਵਿਦਾਰਨ ਪੁਸਤਕ ਵੀ ਛਾਪੀ ਸੀ। ਉਕਤ ਤੋਂ ਸਿੱਧ ਹੁੰਦਾ ਹੈ ਕਿ ਗਿਆਨੀ ਜੀ ਕਦੇ ਵੀ ਪੱਕੇ ਆਰੀਆ ਸਮਾਜੀ ਨਹੀਂ ਬਣੇ ਸਨ।

## ਕ੍ਰਿਤਾਂ/ਰਚਨਾਵਾਂ ਦਾ ਪ੍ਰਕਾਸ਼ਿਤ ਸਮਾਂ

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਆਪਣੀਆਂ ਬਹੁਤੀਆਂ ਕ੍ਰਿਤਾਂ/ਰਚਨਾਵਾਂ ਆਪਣੇ ਜੀਵਨ ਕਾਲ ਦੌਰਾਨ ਹੀ ਖਾਲਸਾ ਅਖ਼ਬਾਰ ਲਹੌਰ ਵਿੱਚ ਬਤੌਰ ਐਡੀਟਰ ਹੀ ਪ੍ਰਕਾਸ਼ਿਤ ਕਰ ਦਿੱਤੀਆਂ ਸਨ। ਇਹ ਸਮਾਂ ੧੮੮੬ ਤੋਂ ੧੯੦੧ ਈ. ਸੀ। ਉਕਤ ਤੋਂ ਇਲਾਵਾ ਕਿੰਨੀਆਂ ਕ੍ਰਿਤਾਂ ਕਿਸ ਨਾਲ ਕਿਹੜੀ ੨ ਸੰਸਥਾ ਵਲੋਂ ਪ੍ਰਕਾਸ਼ਿਤ ਕੀਤੀਆਂ ਜਿਸ ਦਾ ਵੇਰਵਾ ਹੇਠ ਦਿੱਤਾ ਜਾਂਦਾ ਹੈ।

| ਨੰ. | ਸੰਸਥਾ ਦਾ ਨਾਂ | ਸਾਲ | ਕਿੰਨੀਆਂ ਪੁਸਤਕਾਂ ਪ੍ਰਕਾਸ਼ਿਤ ਕੀਤੀਆਂ |
|---|---|---|---|
| ੧ | ਡਾ. ਬਲਦੇਵ ਸਿੰਘ ਸਪੁੱਤਰ ਗਿਆਨੀ ਦਿੱਤ ਸਿੰਘ ਜੀ | ੧੯੦੨-੧੯੦੫ ਈ. | ੧੯ |
| ੨ | ਲਹੌਰ ਬੁੱਕ ਸ਼ਾਪ, ਲਹੌਰ | ੧੯੧੪ ਈ. | ੧੧ |
| ੩. | ਦਿੱਤ ਹਰੀ ਬੁੱਕ ਡਿਪੋ, ਅੰਮ੍ਰਿਤਸਰ | ੧੯੩੨ ਈ. | ੨੦ |
| ੪. | ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ | ੧੯੧੪ ਈ. | ੨ |
| ੫ | ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ (ਸੰਪਾਦਕ ਭਾਈ ਸ਼ਮਸ਼ੇਰ ਸਿੰਘ ਅਸ਼ੋਕ) | ੧੯੬੩ ਈ. | ੧ |
| ੬ | ਸ੍ਰੀ ਗੁਰੂਸਿੰਘ ਸਭਾ ਸ਼ਤਾਬਦੀ ਕਮੇਟੀ ਅੰਮ੍ਰਿਤਸਰ ਤੇ ਕੇਂਦਰੀ ਸ੍ਰੀ ਗੁਰੂਸਿੰਘ ਸਭਾ,ਪੱਤ੍ਰਿਕਾ ਚੰਡੀਗੜ੍ਹ | ੧੯੭੪-੭੭ ਈ. | ੯ |
| ੭ | ਭਾਸ਼ਾ ਵਿਭਾਗ,ਪੰਜਾਬ,ਪਟਿਆਲਾ (ਸੰਪਾਦਕ ਭਾਈ ਸ਼ਮਸ਼ੇਰ ਸਿੰਘ ਅਸ਼ੋਕ) | ੧੯੭੭ ਈ. | ੮ |
| ੮ | ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਨਰਨੈਸ਼ਨਲ ਸੁਸਾਇਟੀ (ਰਜਿ.) ਚੰਡੀਗੜ੍ਹ | ੨੦੦੧ ਈ. | ੧ |
| ੯ | ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ | ੧੯੯੬ ਈ | ੧ |
| ੧੦ | ਸ. ਪ੍ਰੀਤਮ ਸਿੰਘ ਐਮ.ਏ ਮ.ਨੰ ੪੧੬ ਸੈਕਟਰ ੬੪ ਐਸ ਏ ਐਸ ਨਗਰ ਮੋਹਾਲੀ, ਪੰਜਾਬ | ੨੦੦੫-੨੦੧੦ | ੩੬ |

੨੦੧੦-੨੦੧੨ ਈ. ਤੱਕ ੪ ਹੋਰ ਕ੍ਰਿਤਾਂ ਪ੍ਰਕਾਸ਼ਿਤ ਕੀਤੀਆਂ ਜਾਣਗੀਆਂ

## ਪੁਰਾਣੀਆਂ ਕ੍ਰਿਤਾਂ/ਰਚਨਾਵਾਂ ਦੀ ਉਪਲਬਧੀ

ਹੇਠ ਦਿੱਤੇ ਸਥਾਨ/ ਵਿਅਕਤੀ/ ਸੰਸਥਾ/ ਲਾਈਬਰੇਰੀ ਵਿੱਚ ਗਿਆਨੀ ਜੀ ਦੀਆ ਪੁਰਾਣੀਆਂ ਪੁਸਤਕਾਂ ਉਪਲਬਧ ਹਨ:-

| ਨੰ. | ਸੰਸਥਾ/ ਲਾਈਬਰ੍ਰੇਰੀ/ ਵਿਦਵਾਨ ਦਾ ਨਾਂ ਜਿਨਾਂ ਪਾਸ ਪੁਰਾਣੀਆਂ ਕ੍ਰਿਤਾਂ ਉਪਲਬਧ ਹਨ | ਗਿਣਤੀ |
|---|---|---|
| ੧ | ਸ. ਪ੍ਰੀਤਮ ਸਿੰਘ ਐਮ ਏ, ਚੇਅਰਮੈਨ, ਭਾਈ ਦਿੱਤ ਸਿੰਘ ਗਿਆਨੀ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ.) # ੪੧੬ ਸੈਕਟਰ ੬੪ ਐਸ ਏ ਐਸ ਨਗਰ ਮੋਹਾਲੀ, ਪੰਜਾਬ | ੪੧ |
| ੨ | ਸ. ਇੰਦਰਜੀਤ ਸਿੰਘ ਗੋਗੋਆਣੀ, ਅੰਮ੍ਰਿਤਸਰ | ੩੭ |
| ੩ | ਸ੍ਰੀਮਤੀ ਇੰਦਰਜੀਤ ਕੌਰ ਪਤਨੀ ਗਿਆਨੀ ਗੁਰਦਿੱਤ ਸਿੰਘ, ਚੰਡੀਗੜ੍ਹ | ੩੬ |
| ੪ | ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਨਰਨੈਸ਼ਨਲ ਸੁਸਾਇਟੀ (ਰਜਿ.) ਚੰਡੀਗੜ੍ਹ | ੩੨ |
| ੫ | ਲਾਇਬਰੇਰੀ ਪੰਜਾਬੀ ਯੂਨੀਵਰਸਿਟੀ, ਪਟਿਆਲਾ | ੨੧ |
| ੬ | ਪ੍ਰੋ. ਪ੍ਰੀਤਮ ਸਿੰਘ ਲੋਅਰ ਮਾਲ ਰੋਡ, ਪਟਿਆਲਾ | ੨੦ |
| ੭ | ਲਾਇਬਰੇਰੀ ਪੰਜਾਬੀ ਯੂਨੀਵਰਸਿਟੀ, ਦੇਹਰਾਦੂਨ | ੧੫ |
| ੮ | ਲਾਇਬਰੇਰੀ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ | ੧੩ |
| ੯ | ਡਾ. ਕਰਨੈਲ ਸਿੰਘ ਸੋਮਲ ਫੇਜ ੬ ਮੋਹਾਲੀ | ੧੪ |
| ੧੦ | ਲਾਇਬਰੇਰੀ, ਗੁਰਬਾਣੀ ਚਾਨਣੁ ਫੇਜ ੩ ਏ ਮੋਹਾਲੀ ਪੰਜਾਬ | ੧੦ |
| ੧੧ | ਲਾਇਬਰੇਰੀ ਗਿਆਨੀ ਦਿੱਤ ਸਿੰਘ ਪਿੰਡ ਨੰਦਪੁਰ ਕਲੌੜ, ਫਤਿਹਗੜ੍ਹ ਸਾਹਿਬ | ੬ |
| ੧੨ | ਲਾਇਬਰੇਰੀ ਨੈਸ਼ਨਲ ਲਾਈਬਰੇਰੀ ਕਲੱਕਤਾ | ੬ |
| ੧੩ | ਲਾਇਬਰੇਰੀ ਖਾਲਸਾ ਕਾਲਜ ਸਮਤ੍ਰਆਣਾ ਸਾਹਿਬ ਸੰਗਰੂਰ (ਪੰਜਾਬ) | ੮ |
| ੧੪ | ਲਾਇਬਰੇਰੀ ਸੈਂਟਰਲ ਸਟੇਟ ਲਾਇਬਰੇਰੀ ਪਟਿਆਲਾ | ੨ |
| ੧੫ | ਲਾਇਬਰੇਰੀ ਖਾਲਸਾ ਕਾਲਜ ਅੰਮ੍ਰਿਤਸਰ | ੨ |
| ੧੬ | ਲਾਈਬਰੇਰੀ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ | ੨ |
| ੧੭ | ਲਾਇਬਰੇਰੀ ਪੰਜਾਬ ਯੂਨੀਵਰਸਿਟੀ, ਲਹੌਰ | ਕੁਝ ਪੁਸਤਕਾਂ ਹੋਣ ਦੀ ਸੰਭਾਵਨਾਂ |
| ੧੮ | ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦਫਤਰ ਸੈਕਟਰ ੨੮ ਏ ਚੰਡੀਗੜ੍ਹ | ੯ |

## ਗਿਆਨੀ ਜੀ ਦੇ ਸਾਹਿਤ ਨੂੰ ਖੁਰਦ ਬੁਰਦ ਕਰਨ ਦੇ ਦੋਸ਼ੀ ਵਿਦਵਾਨ

ਵੀਹਵੀਂ ਸਦੀ ਦੇ ਕਈ ਵਿਦਵਾਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ ਸਮਕਾਲੀ ਹੋਏ ਹਨ। ਮੈਂ ਇਹਨਾਂ ਵਿਦਵਾਨਾਂ ਦੀਆਂ ਵਧੇਰੇ ਪੁਸਤਕਾਂ ਪੜ੍ਹੀਆਂ ਹਨ ਪਰੰਤੂ ਇਹਨਾਂ ਨੇ ਗਿਆਨੀ ਜੀ ਦਾ ਨਾਂ ਜਾਂ ਉਹਨਾਂ ਦੀਆਂ ਪੁਸਤਕਾਂ ਦਾ ਰੈਫ਼ਰੈਂਸ ਤੱਕ ਵੀ ਨਹੀਂ ਦਿੱਤਾ ਜਿਸ ਕਰਕੇ ਗਿਆਨੀ ਜੀ ਦੇ ਪੂਰੇ ਛਪੇ ਸਾਹਿਤ ਨੂੰ ਲੱਭਣਾ ਸੰਭਵ ਨਹੀਂ ਹੋ ਸਕਿਆ।

ਉਹਨਾਂ ਦਾ ਰਚਿਆ ਪੰਜਾਬੀ ਸਾਹਿਤ ਅਣਗੋਲਿਆ ਹੀ ਕਰ ਛੱਡਿਆ। ਉਹਨਾਂ ਦੇ ਸਾਹਿਤ ਦੀ ਕਿਸੇ ਵੀ ਸੰਸਥਾ ਜਾ ਯੂਨੀਵਰਸਿਟੀ ਨੇ ਸੰਭਾਲ ਨਹੀਂ ਕੀਤੀ ਇਸੇ ਕਰਕੇ ਹੀ ਕਿਸੇ ਵਿਦਵਾਨ ਵਲੋਂ ਗਿਆਨੀ ਜੀ ਦੇ ਸਾਹਿਤ ਬਾਰੇ ਪੀ.ਐਚ.ਡੀ ਵੀ ਨਹੀਂ ਕੀਤੀ ਗਈ। ਇੱਕਵੀਂ ਸਦੀ ਵਿੱਚ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦਾ ਰਚਿਆ ਸਾਹਿਤ ਮੁੜ ਛਾਪ ਕੇ ਪੁਨਰ ਰੂਪ ਵਿੱਚ ਲੋਕਾਂ ਤੱਕ ਪੁੱਜਿਆ ਤਾਂ ਤਿੰਨ ਵਿਦਵਾਨਾਂ- ਡਾ. ਸੰਦੀਪ ਕੌਰ, ਡਾ ਇੰਦਰਜੀਤ ਸਿੰਘ ਗੋਗੋਆਣੀ ਨੇ ਪੀ ਐਚ ਡੀ.ਕਰ ਲਈ ਹੈ ਅਤੇ ਜਲੰਧਰ ਤੋਂ ਇੱਕ ਸ੍ਰੀਮਤੀ ਸੁਰਿੰਦਰ ਕੌਰ ਭਾਟੀਆ ਵਲੋਂ ਖੋਜ ਨਿਬੰਧ (ਪੀ.ਐਚ.ਡੀ) ਆਰੰਭ ਕਰ ਦਿੱਤੀ ਗਈ ਹੈ ਅਤੇ ਉਹਨਾਂ ਦੇ ਰਚੇ ਸਾਹਿਤ ਬਾਰੇ ਹੋਰ ਵੀ ਖੋਜ ਦਾ ਕੰਮ ਅੱਗੋਂ ੨ ਵਧੇਗਾ। ਜਿਵੇਂ ਕਿ ਦਿੱਲੀ, ਚੰਡੀਗੜ੍ਹ ਅਤੇ ਪਟਿਆਲਾ ਵਿਖੇ ਕਈਆਂ ਨੇ ਐਮ.ਫਿਲ ਸ਼ੁਰੂ ਕਰ ਦਿੱਤੀ ਹੈ।

## ਸਿੱਖਾਂ ਵਲੋਂ ਗਿਆਨੀ ਜੀ ਦਾ ਨਿਰਾਦਰ

ਖਾਲਸਾ ਦੀਵਾਨ, ਲਹੌਰ ਦੇ ਮੁੱਖ ਪ੍ਰਚਾਰਕ ਭਾਈ ਦਿੱਤ ਸਿੰਘ ਗਿਆਨੀ ਹੀ ਸਨ। ਆਪ ਨੇ ਗੁਰੂ ਸਾਹਿਬਾਨਾਂ ਦੇ ਸਿਧਾਂਤਾਂ ਉੱਤੇ ਪਹਿਰਾ ਦਿੰਦੇ ਹੋਏ ਸਿੱਖਾਂ ਵਿੱਚ ਜਾਤ ਪਾਤ ਅਤੇ ਛੂਤ ਛਾਤ ਵਿਰੁੱਧ ਭਾਰੀ ਪ੍ਰਚਾਰ ਦੀ ਮੁਹਿੰਮ ਦਾ ਆਗਾਜ਼ ਕੀਤਾ ਸੀ। ਦੀਵਾਨਾਂ ਵਿੱਚ ਆਪ ਵੱਖਰੇ ਥੜ੍ਹੇ ਉੱਤੇ ਖੜ੍ਹਕੇ ਲੈਕਚਰ ਕਰਦੇ ਹੁੰਦੇ ਸਨ। ਸਮਾਪਤੀ ਸਮੇਂ ਦੇਗ ਵੰਡਣ ਤੋਂ ਪਹਿਲਾਂ ਹੀ ਦੀਵਾਨ ਵਿੱਚੋਂ ਉੱਠਕੇ ਬਾਹਰ ਚਲੇ ਜਾਂਦੇ ਸਨ ਕਿਉਂਕਿ ਉਹਨਾਂ ਦੀ ਹਾਜ਼ਰੀ ਵਿੱਚ ਉੱਚੀਆਂ ਜਾਤਾਂ ਦੇ ਸਿੱਖ ਦੇਗ ਨਹੀਂ ਲੈਂਦੇ ਸਨ ਅਤੇ ਆਪ ਜੋੜਿਆਂ ਵਿੱਚ ਖੜ੍ਹਕੇ ਦੇਗ ਬਾਅਦ ਵਿੱਚ ਲੈਂਦੇ ਸਨ। ਉਨ੍ਹਾਂ ਨਾਲ ਨਿਰਾਦਰ ਅਤੇ ਅਪਮਾਨ ਦੀਆਂ ਦੋ ਘਟਨਾਵਾਂ ਇਥੇ ਦਿਤੀਆਂ ਜਾਂਦੀਆਂ ਹਨ। 1- 1897 ਈ. ਵਿੱਚ ਲਹੌਰ ਵਿਖੇ ਹੋਏ ਧਾਰਮਕ ਦੀਵਾਨ ਸਮੇਂ ਸੰਤ ਅਤਰ ਸਿੰਘ ਮਸਤੂਆਣਾ ਜੀ ਦੀ ਹਾਜ਼ਰੀ ਸਮੇਂ ਘਟਨਾ ਵਾਪਰੀ ਸੀ। 2- 1901 ਈ. ਵਿੱਚ ਫਿਰੋਜ਼ਪੁਰ ਸ਼ਹਿਰ ਵਿਖੇ ਧਾਰਮਕ ਦੀਵਾਨ ਸਮੇਂ ਘਟਨਾ ਵਾਪਰੀ ਸੀ। ਪਰੰਤੂ ਆਪ ਜੀ ਨੇ ਆਪਣੇ ਨਿਰਾਦਰ ਅਤੇ ਅਪਮਾਨ ਦੀ ਕਦੀ ਵੀ ਪ੍ਰਵਾਹ ਨਹੀਂ ਕੀਤੀ ਸੀ ਅਤੇ ਕਿਹਾ ਕਿ ਅਜਿਹੀਆਂ ਰੁਕਾਵਟਾਂ ਸੱਚੇ ਪ੍ਰਚਾਰਕਾਂ ਨੂੰ ਆਉਂਦੀਆਂ ਹੀ ਰਹਿੰਦੀਆਂ ਹਨ ਅਤੇ ਆਪ ਸਿੱਖੀ ਪ੍ਰਚਾਰ ਵਿੱਚ ਜੀਵਨ ਦੇ ਅੰਤ ਤੱਕ ਜੂਝਦੇ ਹੀ ਰਹੇ।

## ਵਿਦਵਾਨਾਂ ਵੱਲੋਂ ਗਿਆਨੀ ਜੀ ਦੀਆਂ ਕ੍ਰਿਤਾਂ ਬਾਰੇ ਖੋਜ

ਪੰਜਾਬ ਦੇ ਕਈ ਵਿਦਵਾਨਾਂ ਵਲੋਂ ਭਾਈ ਦਿੱਤ ਸਿੰਘ ਗਿਆਨੀ ਜੀ ਦੀਆਂ ਕ੍ਰਿਤਾਂ ਸਬੰਧੀ ਖੋਜ ਕੀਤੀ ਹੈ ਅਤੇ ਖੋਜ ਹੋਰ ਵੀ ਅੱਗੇ ਜਾਰੀ ਹੈ। ਸਭ ਤੋਂ ਪਹਿਲਾਂ ਭਾਈ ਸ਼ਮਸੇਰ ਸਿੰਘ ਅਸ਼ੋਕ ਨੇ 1963 ਈ. ਵਿੱਚ ਖੋਜ ਕਰਕੇ ਲਿਖਿਆ ਕਿ ਗਿਆਨੀ ਜੀ ਦੀਆਂ ਕ੍ਰਿਤਾਂ ਦੀ ਗਿਣਤੀ ਚਾਰ ਦਰਜਨ ਤੱਕ ਹੈ। ਡਾ. ਨਰਿੰਦਰ ਸਿੰਘ ਕਪੂਰ, ਪਟਿਆਲਾ ਨੇ 1987 ਈ. ਵਿੱਚ ਆਖਿਆ ਕਿ ਗਿਆਨੀ ਜੀ ਦੀਆਂ ਪੁਸਤਕਾਂ ਦੀ ਗਿਣਤੀ ੩ ਦਰਜਨ ਹੈ। ਡਾ. ਕਰਨੈਲ ਸਿੰਘ ਸੋਮਲ ਮੋਹਾਲੀ ਨੇ ਲਿਖਿਆ ਕਿ ਗਿਆਨੀ ਜੀ ਦੀਆਂ ਕ੍ਰਿਤਾਂ ਦੀ ਗਿਣਤੀ ਪ੩ ਹੈ (2003 ਈ) ਗਿਆਨੀ ਗੁਰਦਿੱਤ ਸਿੰਘ ਨੇ 1998 ਈ ਵਿੱਚ ਦੱਸਿਆ ਕਿ ਗਿਆਨੀ ਜੀ ਦੀਆਂ ਰਚਨਾਵਾਂ ਦੀ ਗਿਣਤੀ ੪ ਦਰਜਨ ਤੱਕ ਹੈ। ਇਸ ਤਰ੍ਹਾਂ ਇਹ ਖੋਜ ਜਾਰੀ ਹੈ।

ਮੈਂ ਵੀ ਇਸ ਖੋਜ ਕਾਰਜ ਵਿੱਚ 2003 ਤੋਂ ਕਾਰਜ਼ਸ਼ੀਲ ਹਾਂ। ਮੇਰਾ ਵਿਚਾਰ ਸੀ ਕਿ ਗਿਆਨੀ ਜੀ ਦੀਆਂ ਕ੍ਰਿਤਾਂ ਦੀ ਗਿਣਤੀ ਜੋ ਵਿਦਵਾਨ ਦੱਸਦੇ ਹਨ, ਉਹਨਾਂ ਤੋਂ ਕਿਤੇ ਜ਼ਿਆਦਾ ਹੈ। ਮੈਂ ਵੀ 'ਪੰਥ ਰਤਨ ਭਾਈ ਦਿੱਤ ਸਿੰਘ ਰਚਨਾਵਲੀ ਭਾਗ-੧' ਸੰਨ 2005 ਈ ਵਿੱਚ ਉਹਨਾਂ ਦੀਆਂ ਕ੍ਰਿਤਾਂ ਦੀ ਗਿਣਤੀ ਪ੩ ਹੀ ਦਿੱਤੀ ਹੈ। ਇਸ ਖੋਜ ਦਾ ਕੰਮ ਅੱਗੇ ਵਧਿਆ ਅਤੇ ਇਸ ਰਚਨਾਵਲੀ ਦੇ ਭਾਗ ੪ ਸੰਨ ਅਪ੍ਰੈਲ 2006 ਈ. ਵਿੱਚ ਛਪਿਆ ਉਸ ਵਿੱਚ ਕ੍ਰਿਤਾਂ ਦੀ ਗਿਣਤੀ 60 ਦਿੱਤੀ ਹੈ। ਇਸੇ ਤਰ੍ਹਾਂ ਰਚਨਾਵਲੀ ਦੇ ਭਾਗ ਪ ਸੰਨ ਸਤੰਬਰ 2006 ਈ. ਵਿੱਚ ਕ੍ਰਿਤਾਂ ਦੀ ਗਿਣਤੀ 64 ਦਿੱਤੀ ਹੈ। ਇਸੇ ਤਰ੍ਹਾਂ 'ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਰਚਨਾਵਲੀ ਭਾਗ 7' ਸੰਨ ਅਪ੍ਰੈਲ 2007 ਈ. ਵਿੱਚ ਗਿਆਨੀ ਜੀ ਦੀਆਂ ਰਚੀਆਂ ਪੁਸਤਕਾਂ ਦੀ ਗਿਣਤੀ 71 ਦਰਜ ਕੀਤੀ ਹੈ। ਮਈ 2010 ਈ. ਤੱਕ 'ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਰਚਨਾਵਲੀ ਭਾਗ 12' ਪ੍ਰਕਾਸ਼ਿਤ ਹੋ ਚੁੱਕੇ ਹਨ ਅਤੇ 2012 ਈ. ਤੱਕ ਇਸੇ ਰਚਨਾਵਲੀ ਦੇ ਸੋਲਾਂ ਭਾਗ ਛਪਵਾਉਣ ਦੇ ਨਿਮਾਣੇ ਜਿਹੇ ਉੱਦਮ ਜਾਰੀ ਹਨ। ਆਸ ਹੈ ਕਿ ਗੁਰੂ ਸਹਿਬਾਨਾਂ ਜੀ ਦੀ ਅਪਾਰ ਕ੍ਰਿਪਾ ਸਦਕਾ ਮੇਰਾ ਇਹ ਸੁਪਨਾ ਸਾਕਾਰ ਹੋਵੇਗਾ।

ਅੰਤ ਵਿੱਚ ਮੈਨੂੰ ਅਤੀ ਦੁੱਖ ਹੈ ਕਿ ਸਿੱਖ ਪੰਥ ਨੇ ਗਿਆਨੀ ਜੀ ਦੀ ਕੋਈ ਚੰਗੀ ਯਾਦਗਾਰ ਅਜੇ ਤੱਕ ਨਹੀਂ ਬਣਵਾਈ ਅਤੇ ਨਾ ਹੀ ਉਸ ਸ਼ਖਸ਼ੀਅਤ ਦੀਆਂ ਅਨਮੋਲ ਕ੍ਰਿਤਾਂ ਨੂੰ ਸੰਭਾਲਿਆ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ. ਅੰਮ੍ਰਿਤਸਰ ਸਿੱਖਾਂ ਦੀ ਸਭ ਤੋਂ ਸਿਰਮੌਰ ਧਾਰਮਿਕ ਸੰਸਥਾ ਹੈ, ਉਸ ਕੋਲ ਕਰੋੜਾਂ ਰੁਪਇਆਂ ਦਾ ਵੱਡਾ ਬਜਟ ਵੀ ਹੈ, ਪ੍ਰੰਤੂ ਉਸ ਸੰਸਥਾ ਨੇ ਵੀ ਗਿਆਨੀ ਜੀ ਦੀਆਂ ਕ੍ਰਿਤਾਂ ਦੀਆਂ ਮੂਲ ਛਾਪਾਂ ਜਿਨ੍ਹਾਂ ਉੱਤੇ ਕੇਵਲ 4 ਲੱਖ ਰੁ: ਹੀ ਖਰਚਾ ਆਉਂਦਾ ਹੈ, ਉਹਨਾਂ ਨੂੰ ਲਾਗਤ ਮੁੱਲ ਉਤੇ (ਸਿਵਾਏ ਇੱਕ ਦੋ ਪੁਸਤਕਾਂ ਤੋਂ) ਲੋਕਾਂ ਤੱਕ ਪਹੁੰਚਾਉਣ ਦਾ ਕੋਈ ਉਪਰਾਲਾ ਨਹੀਂ ਕੀਤਾ ਅਤੇ ਉਹਨਾਂ ਦੇ ਨਾਂ ਉਤੇ ਕਿਸੇ ਕਾਲਜ ਜਾਂ ਯੂਨੀਵਰਸਿਟੀ ਵਿੱਚ ਚੇਅਰ ਸਥਾਪਤ ਕਰਨ ਦੀ ਤਾਂ ਐਸ. ਜੀ. ਪੀ. ਸੀ ਦੀ ਸੋਚ ਵਿੱਚ ਹੀ ਨਹੀਂ ਆਉਂਦਾ। 9417461625

♦♦♦♦

## ਗਜ਼ਲ — ਦਸਤਾਰ

ਪ੍ਰੋ. ਜਸਵੰਤ ਸਿੰਘ ਕੈਲਵੀ 9878381474

ਦਸਤਾਰ ਸਜਾ ਸਿਰ ਤੇ, ਇਹ ਸ਼ਾਨ ਤਿਰੀ ਸਿੱਖਾ।
ਸਤਿਕਾਰ ਕਰੂ ਦੁਨੀਆਂ, ਇਹ ਆਨ ਤਿਰੀ ਸਿੱਖਾ।
ਇਹ ਤਾਜ ਹੈ ਰਹਿਮਤ ਦਾ, ਇਹ ਤਾਜ ਗੁਰੂ ਦਿੱਤਾ।
ਦਸਤਾਰ ਹੈ ਜੀਵਨ ਦੀ ਮੁਸਕਾਨ ਤਿਰੀ ਸਿੱਖਾ।
ਦੱਦੇ ਤੋਂ ਦਯਾ ਫੁੱਟੀ ਹੈ, ਧਰਮ ਦੀ ਜੜ੍ਹ ਜਿਹੜੀ।
ਸੱਸੇ ਤੋਂ ਸਦਾ ਸਿਮਰਨ, ਪਹਿਚਾਣ ਤਿਰੀ ਸਿੱਖਾ।
ਤੱਤਾ ਹੈ ਤਲੀ ਉੱਤੇ ਇਹ ਸੀਸ ਟਿਕਾ ਲੈਣਾ।
ਜਿੰਦ ਯਾਰ ਦੇ ਦਰ ਹੋਵੇ ਕੁਰਬਾਨ ਤਿਰੀ ਸਿੱਖਾ।
ਰਾਰਾ ਹੈ ਸਦਾ ਰਹਿਣਾ, ਰਾਜ਼ਕ ਦੀ ਰਜ਼ਾ ਅੰਦਰ।
ਹਨ ਕੇਸ ਗੁਰੂ ਮੋਹਰ, ਲਿਸ਼ਕਾਨ ਤਿਰੀ ਸਿੱਖਾ।
ਇਹ ਵੇਸ ਫਰੀਕਾਂ ਦਾ ਸਿਰਦਾਰ ਤੇ ਬੀਰਾਂ ਦਾ।
ਹਰ ਪੇਚ ਇਦ੍ਹਾ ਜੀਵਨ ਦੀ ਖਾਣ ਤਿਰੀ ਸਿੱਖਾ।
ਦਸਤਾਰ ਜਦੋਂ ਸੱਜਦੀ ਪਰਤਾਪ ਉਦੋਂ ਲਿਸ਼ਕੇ।
ਰਣ ਭੂਮ 'ਚ ਲਿਸ਼ਕੇ ਜਿਉਂ, ਕਿਰਪਾਨ ਤਿਰੀ ਸਿੱਖਾ।
ਗੌਰਵ ਦੀ ਨਿਸ਼ਾਨੀ ਇਹ ਸ਼ਿੰਗਾਰ ਇਹ ਜਸ ਤੇਰਾ।
ਇਹ ਬਖ਼ਸ਼ ਮਿਲੀ ਤੈਨੂੰ ਜਿੰਦ ਜਾਨ ਤਿਰੀ ਸਿੱਖਾ।

♦♦♦♦

## ਗਜ਼ਲ

ਰਣਜੀਤ ਆਜ਼ਾਦ ਕਾਂਝਲਾ
ਸ਼ਿਵਪੁਰੀ, ਧੂਰੀ

ਵੋਟਾਂ ਦੀ ਨੀਤੀ ਨੇ ਘਰ ਘਰ ਵੰਡਾਂ ਪਾਈਆਂ ਨੇ।
ਲੋਕਾਈ ਨੂੰ ਪਾੜ ਭਰਾਵਾਂ ਹੱਥ ਡਾਗਾਂ ਫੜਾਈਆਂ ਨੇ।
ਦਹੇਜ ਦੇ ਹੱਥੋਂ ਉਜੜ ਕੇ ਅਨੇਕਾਂ ਹੀ ਘਰ ਏਥੇ,
ਬਿਨ ਕਸੂਰੋ ਧੀ-ਭੈਣਾਂ ਮਾਰ ਮੁਕਾਈਆਂ ਨੇ,
ਇਸ ਦੁਨੀਆਂ 'ਤੇ ਵਸਦੇ ਵਹਿਮੀ ਦਰਿੰਦੇ ਸਭ,
ਭ੍ਰਿਸ਼ਟ ਨੀਤੀ ਨੇ ਹਰ ਥਾਂ ਧੁੰਮਾਂ ਪਾਈਆਂ ਨੇ,
ਕਰਦੇ ਕਾਰ ਬਥੇਰੀ ਪਰ ਕਰਜ਼ ਜਿਉਂ ਦਾ ਤਿਉਂ,
ਦਸ ਨਹੁੰਆਂ ਦੀਆਂ ਕਿਰਤਾਂ ਸਭ ਅਧਰਾਈਆਂ ਨੇ।
ਚਾਵਾਂ ਦੇ ਨਾਲ ਪਾਲੇ ਪੁੱਤਰ ਸੋਹਣੇ ਪਿਆਰੇ ਜੋ,
ਮਾਂ ਤੇ ਪਿਉ ਨੂੰ ਵੰਡਿਆ ਉਨ੍ਹਾਂ ਭਾਈਆਂ ਨੇ।
ਚੜ੍ਹ ਚੜ ਕੇ ਮਹਿੰਗਾਈ ਪੱਬਾਂ ਭਾਰ ਹੋਈ ਕਿ,
ਜੀਣਾ ਮੁਸ਼ਕਿਲ ਬਣਿਆ, ਲੋਕੀਂ ਦੇਣ ਦੁਹਾਈਆਂ ਨੇ।
ਰੋਕਾਂ ਲਾ ਹਜੂਮ ਦਾ ਹੜ ਨਾ ਟਲਿਆ ਜਾਣਾ ਏ,
ਏਕਾ ਕਰ ਜਦ ਵੀ ਲੋਕਾਂ ਤਾਕਤਾਂ ਲਾਈਆਂ ਨੇ,
ਬੌਣੀ ਸੋਚ ਆਜ਼ਾਦ ਅਗੇਰੇ ਵਧਣ ਨਾ ਦੇਂਦੀ,
ਏਸੇ ਕਰਕੇ ਜ਼ਿੰਦਗੀ ਵਿੱਚ ਰੋਕਾਂ ਆਈਆਂ ਨੇ।

♦♦♦♦ 9464637781

## ਧਰਮਾਂ ਦੇ ਝਗੜੇ

ਅਮਰਜੀਤ ਕੌਰ ਹਿਰਦੇ

ਇਹ ਝਗੜੇ ਮੈਂ ਮੇਰੀ ਦੇ, ਸਭ ਖਾਕ ਨਿਗੂਣੀ ਢੇਰੀ ਦੇ,
ਰਾਮ ਮੇਰਾ ਤੇ ਅੱਲ੍ਹਾ ਤੇਰਾ ਹੈ,
ਹਾਏ ਰੱਬਾ ਤੇਰੇ ਨਾਮ ਤੇ ਕੇਹਾ ਬਖੇੜਾ ਏ।
ਕਮਲੀ ਹੋਈ ਪਈ ਦੁਨੀਆਂ ਬਾਬਿਆਂ ਦੀ ਵਗੀ ਹਨ੍ਹੇਰੀ ਏ।
ਇਹ ਝਗੜੇ----------।
ਭਗਤ ਰਵਿਦਾਸ ਤਾਂ ਸਾਡਾ ਏ, ਸ਼੍ਰੀ ਗੁਰੂ ਗ੍ਰਥ ਤੁਹਾਡਾ ਏ,
ਅਸੀਂ ਨਾਨਕ ਦੇ ਘਰਦੇ ਨਹੀਂ ਰਹਿਣਾ,
ਅਸੀਂ ਵੱਖਰੇ ਦਰ ਬਣਾ ਬਹਿਣਾ,
ਉੱਚਾ ਰੁਤਬਾ ਦੇ, ਲਾਲ ਕੱਢਿਆ ਵਿਚੋਂ ਗੁੱਦੜਾਂ ਦੀ ਢੇਰੀ ਦੇ,
ਇਹ ਝਗੜੇ ---------॥
ਗੁਰੂ ਘਰ ਵਿੱਚ ਸੰਗਤ ਰੁਲਦੀ ਏ,
ਪ੍ਰਧਾਨਾਂ ਦੀ ਚੌਧਰ ਚਲਦੀ ਏ,
ਮਾਣ ਬਖਸ਼ਿਆ ਸੀ ਗੁਰੂ ਰੰਘਰੇਟੇ ਦਾ,
ਰੰਘਰੇਟੇ ਗੁਰੂ ਦੇ ਬੇਟੇ ਦਾ,
ਲਗਦੀ ਵੱਖਰੀ ਪੰਗਤ ਦਲਿਤਾਂ ਦੀ, ਕਾਣੀ ਵੰਡ ਬਥੇਰੀ ਏ।
ਇਹ ਝਗੜੇ-----------॥
ਪ੍ਰਧਾਨਗੀਆਂ ਦਾ ਰੌਲਾ ਏ, ਸਿੱਖ ਹੋਇਆ ਕੱਖੋਂ ਹੌਲਾ ਏ,
ਗੁਰੂ ਘਰ ਬਣ ਗਏ ਜ਼ਾਤਾਂ-ਪਾਤਾਂ ਤੇ,
ਇਹ ਜ਼ਹਿਰ ਘੋਲੀਆਂ ਬਾਤਾਂ ਤੇ,
ਵੇਖ ਰੌਲੇ ਰੱਪੇ ਧਰਮਾਂ ਦੇ, ਬਣ ਗਏ ਜਵਾਨ ਨਛੇੜੀ ਨੇ।
ਇਹ ਝਗੜੇ -------।
ਤਾਹੀਓਂ ਬਾਬਿਆਂ ਲੁੱਟ ਪੰਜਾਬ ਲਿਆ,
ਨਵਾਂ ਜ਼ਮਾਨਾ ਸਿੱਖੀ ਤਿਆਗ ਗਿਆ,
ਸਿੱਖੀ ਕਿਰਦਾਰ ਰਸਾਤਲ ਰੁਲਾ ਦਿੱਤੈ,
ਗੁਰੂਆਂ ਦੀ ਕੁਰਬਾਨੀ ਨੂੰ ਦਿਲੋਂ ਭੁਲਾ ਦਿੱਤੈ,
ਦੰਭੀ, ਦੇਹਧਾਰੀ, ਇੰਦਰੀ ਮੋਹ ਵੱਸ, ਕੀੜਿਆਂ ਦੀ ਢੇਰੀ ਨੇ।
ਇਹ ਝਗੜੇ---------।
ਸਾਂਝਾ ਸਾਹਿਬ ਬਾਪ ਹਮਾਰਾ ਏ,
ਗੁਰੂ ਗ੍ਰੰਥ ਮਨੁੱਖਤਾ ਦਾ ਪਿਆਰਾ ਏ,
ਖ਼ੁਦ ਅੰਦਰ ਪ੍ਰੇਮ ਦੀਆਂ ਬਾਤਾਂ ਨੇ,
ਖ਼ੁਦੇ ਅੰਦਰ ਅੱਗ ਦੀਆਂ ਲਾਟਾਂ,
ਵੰਡੀਆਂ ਪਾ ਧਰਮਾਂ ਦੀਆਂ, ਬੰਦਾ ਬੈਠਾ ਬਾਰੂਦ ਦੀ ਢੇਰੀ ਤੇ।
ਇਹ ਝਗੜੇ----------।

♦♦♦♦ 9464958236

## ਸੁਣ ਲਓ ਹੋਕਾ ਵੇ ਲੋਕੋ

ਨਸੀਬ ਸਿੰਘ ਸੇਵਕ

ਗਿਆਨੀ ਦਿੱਤ ਸਿੰਘ ਦਾ ਸੁਣ ਲਓ ਹੋਕਾ ਵੇ ਲੋਕੋ।
ਬਿਪਰਵਾਦ ਦਾ.ਬਣ ਜਾਇਓ ਨਾ ਹੱਥ ਠੋਕਾ ਵੇ ਲੋਕੋ।
ਦਸਵੇਂ ਗੁਰਾਂ ਨੇ ਸਾਜ ਕੇ ਖਾਲਸਾ,
ਦਿਤਾ ਸੀ ਰੂਪ ਅਨੋਖਾ ਵੇ ਲੋਕੋ।
ਗੁਰੂ ਡੰਮ ਦੇ ਪਿਛੇ ਲੱਗਕੇ
ਖਾ ਜਾਈਓ ਨਾ ਕਿਤੇ ਧੋਖਾ ਵੇ ਲੋਕੋ।
ਵਹਿਮਾਂ ਭਰਮਾਂ ਦੇ ਚੱਕਰਾਂ 'ਚ ਪੈਣ ਤੋਂ ਪਹਿਲਾਂ,
ਵੇਖ ਲਿਓ ਆਪਣਾ ਝਰੋਖਾ ਵੇ ਲੋਕੋ।
ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਹੈ,
ਦੇਖਿਓਂ ਦੇ ਦਿਓ ਨਾ ਕਿਤੇ ਬਿਗੋਚਾ ਵੇ ਲੋਕੋ।
ਅੰਮ੍ਰਿਤ ਛੱਕ ਕੇ ਸਜੋ ਸਿੰਘ ਸਾਰੇ,
ਸਖੀ, ਸਰਵਰ, ਗੁਗੇ 'ਚ ਕਰਿਓ ਨਾ ਭਰੋਸਾ ਵੇ ਲੋਕੋ।
ਟੂਣੇ ਟਾਮਣ, ਮੜ੍ਹੀ ਮਸਾਣਾਂ ਵਿੱਚ ਫਸ ਕੇ
ਖਾ ਜਾਉਗੇ ਘਾਟਾ ਚੋਖਾ ਵੇ ਲੋਕੋ।
'ਨਸੀਬ' ਕਦਰ ਪਾਓ ਕੁਰਬਾਨੀਆਂ ਦੀ
ਭੁਲਿਓ ਆਪਣਾ ਕਦੀ ਨਾ ਪਿਛੋਕਾ ਵੇ ਲੋਕੋ।
ਡੁੱਬਦੀ ਸਿੱਖੀ ਦੀ ਬੇੜੀ ਬਚਾ ਲਈ ਸੀ ਉਸਨੇ,
ਦਿੱਤ ਸਿੰਘ ਦਾ ਹੋਕਾ ਨਹੀਂ ਸੀ ਫੋਕਾ ਵੇ ਲੋਕੋ।

♦♦♦♦ 9465216530

## ਤੇ ਬੱਸ ਚੱਲ ਪਈ (ਸਫਾ 17 ਦਾ ਬਾਕੀ)

ਜਿਵੇਂ ਕਿਸੇ ਤਮਾਸ਼ਾ ਕਰਨ ਵਾਲੇ ਨੇ ਕੋਈ ਖਾਸ ਸੀਨ ਪੇਸ਼ ਕੀਤਾ ਹੋਵੇ।ਕਈ ਬੱਸ-ਸਟੈਂਡ ਦੀ ਭੈੜੀ ਹਾਲਤ ਨੂੰ ਕੋਸਦੇ। ਮੈਂ ਹੈਰਾਨ ਸਾਂ ਕਿ ਅੱਜ ਦੇ ਸਮੇਂ ਵਿੱਚ ਜਦੋਂ ਹਿੰਦੁਸਤਾਨ ਵਿੱਚ ਪੂਰੇ ਅੰਗਾਂ ਵਾਲੇ ਜੁਆਨ ਮੰਗ ਮੰਗ ਕੇ ਖਾਂਦੇ ਹਨ। ਸੜਕਾਂ ਤੇ ਪਏ ਰਹਿੰਦੇ ਹਨ। ਕਈ ਹਮਦਰਦ ਲੋਕ ਉਨ੍ਹਾਂ ਨੂੰ ਪੰਜ ਪੈਸੇ ਜਾਂ ਦਸ ਪੈਸੇ ਦੇ ਦਿੰਦੇ, ਇਸ ਪ੍ਰਕਾਰ ਉਹ ਅਪਣਾ ਗੁਜਾਰਾ ਕਰਦੇ। ਪਰ ਬਾਬੇ ਨੇ ਗੋਲੀਆਂ ਵੇਚ ਕੇ ਗੁਜਾਰਾ ਕਰਨ ਦਾ ਸਾਹਸ ਕੀਤਾ ਹੋਇਆ ਸੀ। ਜਿਸ ਦੀ ਹਾਲਤ ਦੂਸਰੇ ਮੰਗਤਿਆਂ ਨਾਲੋਂ ਕਾਫੀ ਖ਼ਰਾਬ ਸੀ। ਦਸ-ਦਸ ਪੈਸੇ ਉਸਨੂੰ ਕਈਆਂ ਸਵਾਰੀਆਂ ਕੋਲੋਂ ਮਿਲੇ। ਜਿਨ੍ਹਾਂ ਨੂੰ ਉਸਨੇ ਗੋਲੀਆਂ ਦਾ ਇਕ ਇਕ ਪੈਕਟ ਦਿੱਤਾ, ਕਈ ਸਵਾਰੀਆਂ ਕੋਲੋਂ ਲੰਘ ਕੇ ਉਹ ਮੇਰੇ ਕੋਲ ਆਇਆ। ਮੈਲਾ ਜਿਹਾ ਮੂੰਹ, ਬੁੱਲ੍ਹਾਂ ਉੱਤੇ ਅਣਮੁੱਕਦੀ ਮੁਸਕ੍ਰਾਹਟ। ਅੱਖਾਂ ਵਿੱਚ ਆਸ ਦੀ ਰੌਸ਼ਨੀ ਦੀ ਝਲਕ ਸਦੀਵੀ, ਸੁੱਚੇ ਪ੍ਰੇਮ ਦੀ ਉਸਦੇ ਬੋਲਾਂ ਵਿੱਚ ਪ੍ਰਾਰਥਨਾ ਸੀ। ਮੈਂ ਨਾਂਹ ਵਿੱਚ ਸਿਰ ਹਿਲਾਇਆ। ਪਰ ਰੁਪਿਆ ਉਸ ਮੇਰੇ ਵਲ ਵਧਾ ਦਿੱਤਾ। ਮੈਂ ਕਿਹਾ ਇਹ ਰੁਪਿਆ ਬਾਬਾ ਮੈਂ ਤੈਨੂੰ ਖੁਸ਼ੀ ਨਾਲ ਦੇ ਰਿਹਾ ਹਾਂ। "ਪਰ ਤੁਸੀਨ ਸਰਦਾਰ ਸਾਹਿਬ ਇੰਨੀ ਖੇਚਲ ਕਿਉਂ...?" "ਖੁਸੀਂ ਨਾਲ ਦਿੱਤੀ ਹੋਈ ਕੋਈ ਵੀ ਚੀਜ ਵਾਪਸ ਨਹੀਂ ਲਈਦੀ।" ਮੈਂ ਵਿਚੋਂ ਹੀ ਟੋਕ ਕੇ ਕਿਹਾ। ਉਹ ਮੇਰੇ ਪੈਰਾਂ ਵੱਲ ਝੁਕਿਆ। ਪਰ ਮੈਂ ਉਸ ਨੂੰ ਬਾਹਾਂ ਤੋਂ ਫੜ ਲਿਆ। "ਬਾਬਾ ਇਹ ਕੀ ਕਰਨੈਂ, ਮੈਂ ਤਾਂ ਤੇਰੇ ਪੁੱਤਰਾਂ ਵਰਗਾ ਹਾਂ।" ਉਸ ਮੈਨੂੰ ਆਸ਼ੀਰਵਾਦ ਦਿੱਤੀ, ਤੇ ਮੇਰੇ ਲਈ ਸ਼ੁੱਭ ਕਾਮਨਾ ਕਰਦਾ ਹੀ ਨਾ ਹਟੇ। ਮੈਂ ਉਸ ਨੂੰ ਆਪਣੇ ਕੋਲ ਬੈਠਣ ਲਈ ਕਿਹਾ, ਪਰ ਕੰਡਕਟਰ ਨੇ ਘੰਟੀ ਵਜਾ ਦਿੱਤੀ। ਉਹ ਗੋਲੀਆਂ ਦਾ ਪੈਕਟ ਤੇ ਰੁਪਿਆ ਮੇਰੀ ਜੇਬ ਵਿੱਚ ਪਾ ਕੇ ਬੱਸ ਤੋਂ ਹੇਠਾਂ ਉੱਤਰ ਗਿਆ, ਤੇ ਬੱਸ ਚੱਲ ਪਈ। 9316133498

## ਪੁੱਠਾ ਗੇੜ

ਬਲਜੀਤ ਸਿੰਘ ਫਿਡਿਆਂਵਾਲਾ

ਦੀਵਾਲੀ ਤੋਂ ਅਗਲੇ ਦਿਨ ਸਾੜਰੇ ਈ ਛੋਟੇ ਨਾਲ ਵਾਹ ਪੈ ਗਿਆ।ਮੂੰਹ 'ਚੋਂ ਸ਼ਰਾਬ ਦੀ ਮਣਾਂ ਮੂੰਹੀ ਬੋ, ਪੈਰ ਰੱਖੇ ਕਿਤੇ ਤੇ ਜਾਵੇ ਕਿਤੇ। ਮੈਂ ਪੁਛਿਆ ਕਿਵੇਂ ਐ ਛੋਟਿਆ, ਸਵੇਰੇ ਈ ਕਾਟੋ ਫੁੱਲਾਂ ਤੇ ਚੜ੍ਹੀ ਐ। ਛੋਟਾ ਕਹਿੰਦਾ ਬਾਈ ਕਾਟੋਆ ਕਿਰਲੀਆਂ ਨੂੰ ਛੱਡ ਤੈਂ ਕਦੇ ਨੀ ਛੋਟੇ ਭਾਈ ਦਾ ਹਲਕ ਗਿੱਲਾ ਕਰਾਇਆ। ਮੈਂ ਕਿਹਾ ਛੋਟਿਆ ਗੱਲ ਤਾਂ ਤੇਰੀ ਠੀਕ ਐ ਪਰ ਅੱਜ ਸਵੇਰੇ ਸਵੇਰੇ ਪੀਣ ਦਾ ਕਿਆ ਸਬੱਬ। ਬੱਸ ਛੋਟਾ ਫਿੱਸ ਪਿਆ............। ਬਾਈ ਅਸੀਂ ਵੀ ਕੰਮ ਧੰਦਾ ਕਰਦੇ ਸੀ, ਮਿਸਤਰੀਆਂ ਦਾ ਕਾਰੋਬਾਰ, ਸਾਰਾ ਦਿਨ ਕੰਮ ਕਰਨਾ ਤੇ ਸ਼ਾਮੀ ਦੋ ਦੋ ਘੁੱਟ ਲਾ ਲੈਣੇ। ਥੋੜ੍ਹਾ ਕੰਮ ਰੁੜ੍ਹਿਆ, ਚਾਰ ਪੈਸੇ ਵੱਧ ਬਣਨ ਲੱਗਗੇ। ਅਸੀਂ ਤੀਏ ਪਹਿਰ ਤੋਂ ਹੀ ਫਿਰ ਪੀਣੀ ਸ਼ੁਰੂ ਕਰਤੀ। ਬਾਈ ਉਦੋਂ ਵੀ ਕੋਈ ਬਹੁਤਾ ਫਰਕ ਨੀ ਪਿਆ ਜਦ ਅਸੀਂ ਦੁਪਹਿਰ ਦੀ ਰੋਟੀ ਨਾਲ ਵੀ ਪਊਆ ਪਊਆ ਲਾਉਣ ਲੱਗਗੇ। ਬੱਸ ਬਾਈ ਪੁੱਠਾ ਗੇੜਾ ਤਾਂ ਉੱਦਣ ਸ਼ੁਰੂ ਹੋਇਆ ਜਦ ਅਸੀਂ ਆਪਣੀ ਦੁਕਾਨ ਖੋਲ੍ਹਣ ਤੋਂ ਪਹਿਲਾਂ ਠੇਕੇ ਆਲਿਆਂ ਦਾ ਸ਼ਟਰ ਖੁਲ੍ਹਾਉਣ ਲੱਗਗੇ। 9888515261

*ਧਰਮ ਦਾ ਵਿਸ਼ੇਸ਼ ਅੰਗ ਕੇਸ* (ਸਫਾ ੧੨ ਦਾ ਬਾਕੀ)

ਫਿਰ ਪੈਸਾ ਕੀ ਕੰਮ, ਬੱਚਿਆਂ ਨੂੰ ਨੇਕ ਇਨਸਾਨ ਬਣਾਉਣ ਵਾਸਤੇ ਅਤੀ ਜ਼ਰੂਰੀ ਹੈ ਕਿ ਉਹਨਾਂ ਨੂੰ ਗੁਰਬਾਣੀ, ਇਤਿਹਾਸ ਤੇ ਸਿੱਖ ਮਰਿਆਦਾ ਦੀ ਪੂਰੀ ਜਾਣਕਾਰੀ ਦਿੱਤੀ ਜਾਵੇ। ਉਹਨਾਂ ਵਾਸਤੇ ਸਮਾਂ ਕੱਢਿਆ ਜਾਵੇ, ਕੇਸਾਧਾਰੀ ਬਣਨ ਲਈ ਅਗਵਾਈ ਦਿੱਤੀ ਜਾਵੇ। ਆਪਣੇ ਘਰਾਂ/ਗੁਰਦਵਾਰਿਆਂ ਵਿੱਚ ਬੱਚਿਆਂ ਦੀ ਸਮਝ ਅਤੇ ਮਾਨਸਿਕ ਪੱਧਰ ਮੁਤਾਬਕ ਲਿਟਰੇਚਰ ਰੱਖਿਆ ਜਾਵੇ। ਬੱਚਿਆਂ ਨੂੰ ਗੁਰਬਾਣੀ ਅਤੇ ਪੰਜਾਬੀ ਪੜ੍ਹਾਉਣ ਵਾਸਤੇ ਉੱਚ ਵਿਦਿਅਕ ਯੋਗਤਾ ਵਾਲੇ ਅਧਿਆਪਕ ਨਿਯੁੱਕਤ ਕੀਤੇ ਜਾਣ।ਘਰਾਂ ਦੇ ਮਾਹੌਲ ਨੂੰ ਗੁਰਮਤਿ ਵਾਲਾ ਬਣਾਇਆ ਜਾਵੇ। ਗੁਰਦਵਾਰਿਆਂ ਦੀਆਂ ਆਲੀਸ਼ਾਨ ਇਮਾਰਤਾਂ ਬਣਾਉਣ ਤੇ ਪੈਸਾ ਨਾ ਖਰਚਿਆ ਜਾਵੇ ਸਗੋਂ ਬੱਚਿਆਂ ਤੱਕ ਸਿੱਖੀ ਦਾ ਸੰਚਾਰ ਕਰਨ ਦੇ ਵੱਡੇ ਉਪਰਾਲੇ ਕੀਤੇ ਜਾਣ। ਵਰਨਾ ਆਉਣ ਵਾਲੇ ਵੀਹ ਸਾਲਾਂ ਤੱਕ ਗੁਰਦੁਵਾਰੇ ਖਾਲੀ ਹੋਇਆ ਕਰਨਗੇ। ਗੁਰਦਵਾਰਿਆਂ ਦੇ ਨਾਲ ਬੱਚਿਆਂ, ਨੌਜਵਾਨਾਂ, ਲੜਕੀਆਂ ਦੀ ਦਿਲਚਸਪੀ ਅਤੇ ਉਮਰ ਮੁਤਾਬਿਕ ਆਧੁਨਿਕ ਜ਼ਮਾਨੇ ਵਾਲੇ ਕਾਰਜ ਉਲੀਕੇ ਜਾਣ। ਸ਼ਰਧਾ ਸਤਿਕਾਰ ਸਹਿਤ ਗੁਰੂ ਘਰ ਦਿੱਤਾ ਗਿਆ ਧਨ, ਕੌਮੀ ਉਸਾਰੀ ਲਈ ਸਿਆਣਪ ਅਤੇ ਦੂਰਅੰਦੇਸ਼ੀ ਨਾਲ ਵਰਤਿਆ ਜਾਵੇ। ਇਸੇ ਵਿੱਚ ਪੰਥ ਦੀ ਚੜ੍ਹਦੀ ਕਲਾ ਹੋਵੇਗੀ, ਅਤੇ ਗੁਰੂ ਕੀਆਂ ਖੁਸ਼ੀਆਂ ਦੇ ਪਾਤਰ ਬਣ ਸਕਾਂਗੇ। ਇਸ ਸਰਦਾਰੀ ਚਿੰਨ੍ਹ ਕੇਸਾਂ ਬਾਰੇ ਪੁਰਾਤਨ ਵਿਦਵਾਨਾਂ ਦੇ ਵਿਚਾਰ ਪੜ੍ਹੋ:-

ਇਨਹੀ ਸੇ ਪੰਡਿਤ ਉਪਜਾਊਂ॥
ਕਥਾ ਕਰਨ ਕੀ ਰੀਤ ਸਿਖਾਊਂ॥
ਇਨਹੀ ਸੇ ਰਾਜੇ ਉਪਜਾਊਂ॥
ਰਾਜ ਕਰਨ ਕੀ ਕਲਾ ਸਿਖਾਊਂ॥
ਇਨਹੀ ਕੋ ਸਿਰਦਾਰ ਬਨਾਊਂ॥
ਤਬੈ ਗੋਬਿੰਦ ਸਿੰਘ ਨਾਮ ਕਹਾਊਂ॥

(ਗਿਆਨੀ ਗਿਆਨ ਸਿੰਘ)

ਯਿਹ ਵੋਹ ਥਾਂ ਹੈ ਜਹਾਂ ਚਾਲੀਸ ਤਨ ਸ਼ਹੀਦ ਹੂਏ।
ਖਿਤਾਬੇ ਸਰਵਰੀ ਸਿੰਘੋਂ ਨੇ ਸਰ ਕਟਾ ਕੇ ਲੀਏ।
ਦਿਲਾਈ ਪੰਥ ਕੋ ਸਰਬਾਜੀਓਂ ਸੇ 'ਸਿਰਦਾਰੀ'
ਬਰਾਇ ਕੌਮ ਯਿਹ ਰੁਤਬੇ ਲਹੂ ਬਹਾਕੇ ਲੀਏ।

(ਕਵੀ ਅੱਲਾ ਯਾਰਖਾਂ ਯੋਗੀ)

ਰਹਿਤ ਬਾਰੇ ਗੁਰਬਾਣੀ ਉਪਦੇਸ਼:-

ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥
ਸਾਚੀ ਰਹਤ ਸਾਚਾ ਮਨਿ ਸੋਈ॥
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥
ਨਾਵਹੁ ਭੂਲੇ ਥਾਉ ਨ ਕੋਈ॥

(831) 9855151699

♦♦♦♦

ਸੰਤਾਂ ਦੇ ਡੇਰੇ 'ਚ ਇੱਕ ਦਿਨ (ਸਫਾ 10 ਦਾ ਬਾਕੀ)

ਇੱਕ ਸੇਵਾਦਾਰ ਨੂੰ ਮੈਂ ਪੁਛਿਆ ਕਿ ਸਿੰਘ ਜੀ, ਵਾਸ਼ਰੂਮ ਕਿਧਰ ਹੈ? ਮੇਰਾ ਸਵਾਲ ਸੁਣ ਕੇ ਉਹ ਹੈਰਾਨ ਹੋ ਕੇ ਮੇਰੇ ਮੂੰਹ ਵੱਲ ਦੇਖਣ ਲੱਗਾ ਜਿਵੇਂ ਕਿਤੇ ਮੈਥੋਂ ਕੋਈ ਭਾਰੀ ਅਵੱਗਿਆ ਹੋ ਗਈ ਹੁੰਦੀ ਹੈ। ਮੂੰਹ 'ਚ ਹੀ ਕੁੱਝ ਕਹਿੰਦੇ ਹੋਏ ਉਸਨੇ ਬਾਹਰ ਖੇਤਾਂ ਵੱਲ ਇਸ਼ਾਰਾ ਕੀਤਾ। ਮੈਨੂੰ ਉਸਦੀ ਸਿਰਫ ਇਹ ਗੱਲ ਸੁਣਾਈ ਦਿੱਤੀ "...ਇੱਥੇ ਗੰਦ ਪਉਣੈ.." ਗੇਟ ਦਟ ਬਾਹਰ ਆ ਕੇ ਵੇਖਿਆ ਤਾਂ ਖੁਲ੍ਹੇ ਖੇਤਾਂ ਵਿੱਚ ਹੀ ਕਈ ਬੀਬੀਆਂ ਹਾਜ਼ਤ ਦੀ ਕਿਰਿਆ ਕਰ ਰਹੀਆਂ ਸਨ। ਮੇਰੀ ਪਤਨੀ ਨੂੰ ਇੰਝ ਚੰਗਾ ਨਾ ਲੱਗਾ ਤੇ ਕਹਿਣ ਲੱਗੀ ਚਲੋ ਜਲੰਧਰ ਜਾ ਕੇ ਹੀ ਕਰ ਲਵਾਂਗੇ। ਵਾਪਸ ਅਸੀਂ ਲੰਗਰ ਵੱਲ ਆਏ। ਪੰਦਰਾਂ-ਵੀਹ, ਚਿੱਟੇ ਵਸਤਰ ਪਹਿਨੀ ਬੀਬੀਆਂ, ਲੰਗਰ ਹਾਲ ਵੱਲ ਆ ਰਹੀਆਂ ਸਨ। ਪੁੱਛਣ ਤੇ ਪਤਾ ਲੱਗਿਆ ਕਿ ਇੱਥੇ ਲੰਗਰ ਵਿੱਚ ਇਹ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਬੀਬੀਆਂ ਹੀ ਸੇਵਾ ਕਰ ਸਕਦੀਆਂ ਹਨ। ਖੁੱਲੇ, ਵੱਡੇ ਸਾਰੇ ਲੰਗਰ ਹਾਲ ਵਿੱਚ ਵਿਛਾਏ ਗਏ ਟਾਟਾਂ ਉੱਪਰ ਸੰਗਤ ਲੰਗਰ ਛੱਕਣ ਲਈ ਸਜ ਗਈ। ਲੰਗਰ ਦੀ ਸੇਵਾ ਕਰ ਰਹੇ ਸਾਰੇ ਸਿੰਘਾਂ ਨੇ ਵੀ ਸਾਫਿਆਂ ਨਾਲ ਮੂੰਹ ਬੰਨ੍ਹੇ ਹੋਏ ਸਨ। ਲੰਗਰ, ਏਨੀ ਯੋਜਨਾਬੰਦੀ ਅਤੇ ਸਫਾਈ ਨਾਲ ਛਕਾਇਆ ਜਾ ਰਿਹਾ ਸੀ ਕਿ ਕਿਸੇ ਵੀ ਪੰਗਤ ਵਿੱਚ ਕਿਸੇ ਵਸਤੂ ਦੀ ਕੋਈ ਘਾਟ ਨਹੀਂ ਸੀ। ਜਦੋਂ ਸਾਰੀ ਸੰਗਤ ਨੂੰ ਕੜਾਹ ਪ੍ਰਸ਼ਾਦਿ, ਦਾਲ-ਸਬਜੀ, ਫੁੱਲਕੇ ਆਦਿ ਵਰਤਾਏ ਗਏ ਤਾਂ ਜੈਕਾਰਾ ਛੱਡ ਕੇ ਲੰਗਰ ਛਕਣ ਦੀ ਪ੍ਰਵਾਨਗੀ ਦਿੱਤੀ ਗਈ। ਨਾਲ ਨਾਲ ਫਰੂਟ (ਕੇਲੇ, ਸੇਬ, ਆਦਿ) ਵਰਤਾਇਆ ਗਿਆ। ਸੌਂਫ ਪਾ ਕੇ ਉਬਾਲਿਆ ਗਿਆ ਦੁੱਧ ਵੀ ਛਕਾਇਆ ਗਿਆ। ਲੰਗਰ ਛਕਾਉਣ ਵਾਲੇ ਸਿੰਘ ਤਿਆਰ-ਬਰ-ਤਿਆਰ ਸਨ। ਸੁਪਤਨੀ ਜੀ ਦੇ ਦੱਸਣ ਦੇ ਮੁਤਾਬਕ, ਸ਼ਰਧਾਲੂ ਸੰਗਤ, ਲੰਗਰ ਛਕਣ ਉਪਰੰਤ, ਮਹਾਂਪੁਰਸ਼ ਪਾਸੋਂ ਛੁੱਟੀ ਮੰਗਣ ਜਾਂਦੀ ਹੈ। ਸੰਤਾਂ ਪਾਸੋਂ ਛੁੱਟੀ ਮਿਲਣ ਉਪਰੰਤ ਹੀ ਸ਼ਰਧਾਲੂ ਇੱਥੋਂ ਵਿਦਾਇਗੀ ਲੈਂਦੇ ਹਨ। ਪਰ ਮੈਂ ਤੇ ਮੇਰੀ ਸੁਪਤਨੀ ਨੇ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮਸਤਿਕ ਝੁਕਾ ਕੇ ਮੱਥਾ ਟੇਕਿਆ ਤੇ ਵਾਪਸੀ ਸਫਰ ਸ਼ੁਰੂ ਕਰ ਲਿਆ।

♦♦♦♦ 001-408-903-9952

## ਮੱਗਜ ਪਰਾਣ ਵਿੱਚੋਂ ਅਨਮੋਲ ਮੋਤੀ

ਕਵੀਸਰ ਸਰਵਨ ਸਿੰਘ ਭੌਰ ਸਿੱਖ ਮਿਸ਼ਨਰੀ

ਫੁੱਲਾਂ ਦਿਆਂ ਬਾਗਾਂ ਵਿੱਚ ਕਰਨੀ ਹੈ ਸੈਰ ਚੰਗੀ
ਫਲਦਾਰ ਬੂਟੇ ਨੂੰ ਜ਼ਰੂਰ ਲਾਉਣਾ ਚਾਹੀਦਾ।
ਪਿੱਪਲ ਤੇ ਬੋਹੜ ਨਿਮ ਜੀਵਨ ਵਰਦਾਨ ਦਿੰਦੇ
ਇਮਲੀ.ਦੇ ਰੁੱਖ ਥੱਲੇ ਕਦੇ ਨਹੀਂ ਸੋਣਾ ਚਾਹੀਦਾ।
ਜੰਮਣ ਤੇ ਮਰਨਾ ਭਾਣੇ ਦੀ ਹੈ ਕਾਰ ਰੋਜ਼
ਡੂੰਘੇ ਵਿੱਚ ਪਾਣੀ ਨਹੀਂ ਨਹਾਉਣਾ ਕਦੇ ਚਾਹੀਦਾ।
ਗੁਰਦੁਆਰੇ ਮੰਦਿਰ ਵਿਚੋਂ ਸਾਂਝਾ ਉਪਦੇਸ਼ ਮਿਲਦਾ
ਜੋੜਾ ਚੁੱਕ ਉਥੋ ਨਹੀਂ ਲਿਔਣਾ ਕਦੇ ਚਾਹੀਦਾ।
ਸੋਨੇ ਦੇ ਜੇਵਰ ਘਰ ਦੀ ਇਜ਼ਤ ਹੁੰਦੇ
ਜੰਗਲ ਬੀਆ ਬਾਨ 'ਚ ਕਦੇ ਨਹੀਂ ਪੌਣਾ ਚਾਹੀਦਾ
ਵਕਤਾਂ ਦੇ ਨਾਲ ਮਾਪੇ ਬੱਚਿਆਂ ਨੂੰ ਪਾਲਦੇ ਨੇ
ਬੁੱਢੇ ਵਾਰੇ ਉਨ੍ਹਾਂ ਨੂੰ ਸਤੌਣਾ ਨਹੀਂ ਚਾਹੀਦਾ।
ਪਤੀ ਅਤੇ ਪਤਨੀ ਦਾ ਧੁਰ ਤੋਂ ਸੰਯੋਗ ਹੁੰਦਾ
ਇੱਕ ਦੂਸਰੇ ਦੀ ਕਦਰ ਨੂੰ ਘਟਾਉਣਾ ਨਹੀਂ ਚਾਹੀਦਾ।
ਫਲਜੇ ਜਵਾਨੀ ਜਦੋਂ ਸਿਹਤ ਦਾ ਖਿਆਲ ਰੱਖੋ
ਬੁੱਢੇ ਵਾਰੇ ਸ਼ਾਦੀ ਨੂੰ ਕਰੌਣਾ ਨਹੀਂ ਚਾਹੀਦਾ।
ਦਾਨਾਂ ਵਿੱਚੋਂ ਦਾਨ ਸਰਿਸਟ ਦਾਨ ਕੰਨਿਆਂ ਦਾ
ਭਰੂਣ ਜੈਸਾ ਪਾਪ ਨਹੀਂ ਕਰਾਉਣਾ ਕਦੇ ਚਾਹੀਦਾ।
ਅੱਜ ਦੇ ਸਮਾਜ ਵਿੱਚ ਹੀਰੋ ਹਾਂਡੇ ਬਹੁਤ ਹੋ ਗਏ
ਦੋਵੇ ਹੱਥ ਛੱਡ ਨਹੀਂ ਚਲੌਣਾ ਕਦੇ ਚਾਹੀਦਾ।
ਨਸ਼ਿਆਂ ਦੇ ਵਿੱਚ ਰੁੜਦੀ ਜਵਾਨੀ ਜਾਵੇ
ਖੋਟੀ ਵਿੱਚ ਸੰਗਤ ਨਹੀਂ ਪੈਰ ਪੌਣਾ ਚਾਹੀਦਾ।
ਵਾਹਿਗੁਰੂ ਜੋ ਦਿੱਤਾ ਉਸ ਵਿੱਚ ਸ਼ੁਕਰ ਕਰੋ
ਠੱਗੀ ਮਾਰ ਧੰਨ ਨੂੰ ਵਧਾਉਣਾ ਨਹੀਂ ਚਾਹੀਦਾ।
ਭੈੜੀਆਂ ਬਿਮਾਰੀਆਂ ਹੋਰ ਵੀ ਬਿਮਾਰੀ ਭੈੜੀ
ਜੂਆ ਖੇਡ ਮਾਇਆ ਨੂੰ ਹਰੌਣਾ ਨਹੀਂ ਚਾਹੀਦਾ।
ਚੁਗਲੀ ਦੀ ਬਿਮਾਰੀ ਨਾਲ ਬੰਦੇ ਨੇ ਬਿਮਾਰ ਜਿਹੜੇ
ਉਨ੍ਹਾਂ ਤਾਈ ਕੋਲ ਨਹੀਂ ਬਠੌਣਾ ਕਦੇ ਚਾਹੀਦਾ।
ਪੁੱਤਰ ਜਵਾਨ ਤਾਈਂ ਕੱਢੀਏ ਨਾ ਗਾਲ
ਕਦੇ ਕਿਸੇ ਦੀ ਕੀਤੀ ਨੇਕੀ ਨੂੰ ਭਲੌਣਾ ਨਹੀਂ ਚਾਹੀਦਾ
ਆਪਣੀ ਧੀ ਵਾਂਗ ਨੂੰਹ ਨੂੰ ਵੀ ਧੀ ਸਮਝੋ
ਮੂੰਹ ਉੱਤੇ ਕਿਸੇ ਨੂੰ ਵਡਿਔਣਾ ਨਹੀਂ ਚਾਹੀਦਾ।
ਡਾਕਟਰ ਹਕੀਮਾ ਕੋਲੋ ਪੜ੍ਹਦਾ ਨਾ ਰੱਖੋ
ਕਦੇ ਗੁਝੀ ਜੋ ਬਿਮਾਰੀ ਨੂੰ ਲਕੋਣਾ ਨਹੀਂ ਚਾਹੀਦਾ।
ਜੰਗਲ ਪਹਾੜਾਂ ਵਿੱਚ ਜਾਣਾ ਹੋਵੇ ਯਾਤਰਾ
ਤੇ ਹਠ ਕਰ ਜਾਨ ਨੂੰ ਗਵੌਣਾ ਨਹੀਂ ਚਾਹੀਦਾ।
ਗਰੀਬ ਦਾ ਸਤਿਕਾਰ ਵਾਂਗਰਾ ਅਮੀਰ ਕਰੋ
ਵਿਆਜ ਨਾਲ ਗਰੀਬ ਨੂੰ ਦਬੌਣਾ ਨਹੀਂ ਚਾਹੀਦਾ।
ਕਵਾਰੇ ਵਿੱਚ ਸਾਕਾ ਕਦੇ ਮਾਰੀਏ ਨਾ ਗੇੜੇ
ਬੌਹਤੇ ਸੁਤੇ ਸਰਪ ਸ਼ੇਰ ਨੂੰ ਜਗੌਣਾ ਨਹੀਂ ਚਾਹੀਦਾ।
ਸੰਤ ਮਹਾਤਮਾ ਨੂੰ ਕਰੀਏ ਨਾ ਟਿਚਰ ਕਦੇ
ਦੁਰਬਾਸਾ ਦੀ ਕਹਾਣੀ ਨੂੰ ਭਲੌਣਾ ਨਹੀਂ ਚਾਹੀਦਾ।
ਜਾਣ ਤੇ ਪਛਾਣ ਬਿਨਾਂ ਨੌਕਰ ਨਾ ਰੱਖੋ ਕਦੇ
ਸੱਗੇ ਰਿਸਤੇ ਸਾਕਾ 'ਚੋ ਬਠੌਣਾ ਨਹੀਂ ਚਾਹੀਦਾ।
ਭਾਵੇਂ ਵੱਸੋਂ ਦੇਸ਼ ਭਾਵੇ ਪ੍ਰਦੇਸ਼ ਜਾਵੋ
ਪੰਜਾਬੀ ਮਾਂ ਬੋਲੀ ਨੂੰ ਭਲੌਣਾ ਨਹੀਂ ਚਾਹੀਦਾ।
ਵਿਰਸਾ ਮਹਾਨ ਸਾਡਾ ਮਿਲੀ ਸਰਦਾਰੀ ਸਾਨੂੰ
ਸਿੱਖੀ ਦੇ ਸਰੂਪ ਨੂੰ ਕਟੌਣਾ ਨਹੀਂ ਚਾਹੀਦਾ।
ਦੁੱਖ ਅਤੇ ਸੁੱਖ ਵਿੱਚ ਪੈਸਾ ਹੀ ਕੰਮ ਆਵੇ
ਖੋਟੀ ਵਿੱਚ ਸੰਗਤ ਗਵੌਣਾ ਨਹੀਂ ਚਾਹੀਦਾ।
ਪੁੱਤਰ ਅਤੇ ਪੋਤਰੇ ਨੂੰ ਗੁਰਮਤਿ ਵਿਚਾਰਾਂ ਦੱਸੋ
ਭੈੜੀ ਸ਼ਬਦਾਵਲੀ ਨੂੰ ਸਖੌਣਾ ਨਹੀਂ ਚਾਹੀਦਾ।
ਔਖੇ ਟੈਮ ਵੇਲੇ ਸੁੱਖਣਾ ਜੋ ਸੁੱਖ ਲਈਏ
ਰੱਬ ਦੇਵੇ ਖੁਸ਼ੀ ਤੇ ਭਲੌਣਾ ਨਹੀਂ ਚਾਹੀਦਾ।
ਕਵਿਤਾ ਬਿਗਾਨੀ ਵਿੱਚ ਆਪਣਾ ਨਾ ਨਾਮ ਝੋਕੋ
ਝੂਠੀ ਮੂਠੀ ਅਗੂਰੀ ਨੂੰ ਅਗੌਣਾ ਨਹੀਂ ਚਾਹੀਦਾ।
ਮੱਗਜ਼ ਦੇ ਹੈਂਡ ਵਿੱਚੋਂ ਭੌਰ ਨੇ ਹੈ ਕੱਢੇ ਮੋਤੀ
ਦਿਲ ਦੇ ਮਰੀਜ਼ ਨੂੰ ਉੱਚੀ ਨਹੀਂ ਗੌਣਾ ਚਾਹੀਦਾ।

## ਧਰਮ ਉੱਤੇ ਸਿਆਸਤਾਂ ਭਾਰੀਆਂ ਨੇ

ਹਰਬੰਸ ਸਿੰਘ ਸ਼ਾਨ

ਬੇਈਮਾਨਾਂ ਦੇ ਹੱਥ ਆ ਗਈਆਂ,
ਸਿੱਖ ਧਰਮ ਦੀਆਂ ਠੇਕੇਦਾਰੀਆਂ ਨੇ।
ਮੂਲੋਂ ਆਰ, ਐਸ, ਐਸ ਦੇ ਇਹੇ ਬੰਦੇ,
ਪਰ ਸ਼ਕਲਾਂ ਸਿੱਖੀ ਧਾਰੀਆਂ ਨੇ।
ਮੁੱਖ ਗਰੀਬ ਦਾ ਗੁਰੂ ਦੀ ਗੋਲਕ ਉੱਤੇ,
ਸੱਪ ਵਾਂਗੂੰ ਕੁੰਡਲੀਆਂ ਮਾਰੀਆਂ ਨੇ।
ਸਿੱਖ ਕੌਮ ਦੀ ਸਲਤਨਤ ਸਾਰੀ,
ਲੁੱਟ ਲਈ ਡਾਕੂ ਪੁਜਾਰੀਆਂ ਨੇ।
ਆਲੀਸ਼ਾਨ ਬਣਾ ਲਏ ਮਹਿਲ, ਬੰਗਲੇ,
ਗੱਡੀਆਂ ਰੱਖਦੇ ਹੇਠ ਸਫ਼ਾਰੀਆਂ ਨੇ।
ਹੱਦ ਟੱਪ ਗਏ ਇਹ ਚਰਿੱਤਰ ਹੀਣਤਾ ਦੀ,
ਸੰਗ ਕਰਦੇ ਨਾਲ ਪਰ ਨਾਰੀਆਂ ਨੇ।
ਬਾਣੀ ਵੇਚ ਵੇਚ ਕੇ ਭਰ ਲਈਆਂ,
ਬੈਂਕਾਂ ਬਾਹਰਲੀਆਂ ਇਨ੍ਹਾਂ ਵਪਾਰੀਆਂ ਨੇ।
ਬਗਲੀ ਵਾਲਿਆ ਅੱਜ ਕੱਲ ਹੋ ਗਈਆਂ,
ਧਰਮ ਉੱਤੇ ਸਿਆਸਤਾਂ ਭਾਰੀਆਂ ਨੇ।

9878573068

# ਖਾਲਸਾ ਜੀ! ਜਾਗੋ, ਸੰਤ ਬਾਬੇ ਤਿਆਗੋ

ਨਿਰਮਲ ਸਿੰਘ ਲੋਧੀਮਾਜਰਾ, ਰੋਪੜ 9780840104

ਗੁਰੂ ਖਾਲਸਾ ਜੀਉ, ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦੇ 239 ਸਾਲ ਦੇ ਸਮੇਂ 'ਚ ਗੁਰੂ ਸਾਹਿਬਾਨ ਨੇ ਹਜਾਰਾਂ ਔਕੜਾਂ ਝੱਲ ਕੇ ਜਲਦੀ ਬਲਦੀ ਲੁੱਕਾਈ ਨੂੰ ਵਹਿਮਾਂ, ਭਰਮਾਂ, ਕਰਮ ਕਾਂਡਾਂ, ਕਬਰਾਂ ਮੜ੍ਹੀਆਂ ਤੋਂ ਰੋਕਣ ਲਈ, "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ" ਦੇ ਲੜ ਲਗਾਕੇ ਸਖਸ਼ੀ ਅਤੇ ਬਹੁ ਦੇਵ ਪੂਜਾ ਨੂੰ ਮੂਲੋਂ ਹੀ ਰੱਦ ਕਰਕੇ ਸੱਚ ਦਾ ਹੋਕਾ ਦਿੱਤਾ। ਦਸ਼ਮੇਸ਼ ਪਿਤਾ ਜੀ ਨੇ ਖਾਲਸਾ ਪੰਥ ਸਾਜ ਕੇ "ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਮਹਿ ਹੌ ਕਰੋ ਨਿਵਾਸ" ਕਹਿਕੇ ਖਾਲਸੇ ਨੂੰ ਨਿਵਾਜਿਆ ਅਤੇ ਲੱਖਾਂ ਸਿੱਖਾਂ ਨੇ ਸਿੱਖੀ 'ਤੇ ਪਹਿਰਾ ਦੇਣ ਅਤੇ ਗੁਰੂ ਦੇ ਬਚਨ ਕਮਾਉਣ ਲਈ ਸ਼ਹਾਦਤਾਂ ਪਾ ਕੇ ਇਤਿਹਾਸ ਰੌਸ਼ਨ ਕੀਤਾ। ਇਤਿਹਾਸਕ ਹਸਤੀਆਂ ਭਾਈ ਮਰਦਾਨਾ, ਭਾਈ ਮੰਝ, ਭਾਈ ਤਿਲਕ, ਭਾਈ ਮਹਾਂ ਸਿੰਘ, ਪੰਜ ਪਿਆਰੇ, ਚਾਲੀ ਮੁਕਤੇ, ਗੁਰੂ ਮਾਤਾਵਾਂ, ਮਾਈ ਭਾਗੋ, ਭਾਈ ਨੰਦ ਲਾਲ ਜੀ, ਭਾਈ ਗੁਰਦਾਸ ਜੀ, ਜਿਨਾਂ ਦੀਆਂ ਵਾਰਾਂ ਨੂੰ 'ਗੁਰਬਾਣੀ ਦੀ ਕੁੰਜੀ' ਦਾ ਰੁਤਬਾ ਹਾਸਲ ਹੈ ਅਤੇ ਗੁਰੂ ਸਾਹਿਬਾਨ ਨੂੰ ਪ੍ਰਵਾਨਤ ਹਜਾਰਾਂ ਸਿੰਘ-ਸਿੰਘਨੀਆਂ ਦੇ ਨਾਵਾਂ ਨਾਲ ਗੁਰੂ ਸਾਹਿਬਾਨ ਨੇ ਭੈਣ, ਭਾਈ, ਗੁਰ ਸਿੱਖ ਅਤੇ ਖਾਲਸਾ ਪ੍ਰਚਲੱਤ ਕੀਤਾ ਜਿਸ ਦੀ 1920 ਤੱਕ ਜਾਰੀ ਰਹਿਣ ਦੀ ਅਤੁੱਟ ਇਤਿਹਾਸਕ ਪ੍ਰੋੜਤਾ ਮਿਲਦੀ ਹੈ। ਪਰੰਤੂ ਹੁਣ ਸਤਿਗੁਰੂ ਜੀ ਦੇ ਹੁਕਮ ਵਿਰੁੱਧ (ਬੇਦਾਵਾ ਦੇ ਕੇ) ਲੱਖਾਂ ਚਲਾਕ ਬਨਾਰਸ ਦੇ ਠੱਗਾਂ ਨੇ ਲਿਸ਼ਕਦੇ ਬਸਤਰ ਪਾ ਕੇ ਗੁਰੂ ਗ੍ਰੰਥ ਸਾਹਿਬ ਵਿੱਚੋਂ ਸੰਤ, ਸਾਧ, ਮਹਾਪੁਰਖ, ਬ੍ਰਹਮ ਗਿਆਨੀ, ਧੰਨ-ਧੰਨ ਆਦਿ ਮਹਾਨ ਸ਼ਬਦ ਨੂੰ ਚਿਟੇ ਦਿਨੀ ਚੁਰਾ ਕੇ ਖੁਦ ਨੂੰ ਹੀ ਪੂਰਨ ਬ੍ਰਹਮ ਗਿਆਨੀ, ਮਹਾਪੁਰਖ, ਮਹਾ ਤਪੱਸਵੀ, ਧੰਨ ਧੰਨ ਮਹਾਰਾਜ 108, ਅਤੇ ਸੰਤ ਬਾਬੇ ਕਹਾਉਣ ਦਾ ਢੋਂਗ ਰੱਚ ਕੇ ਗੁਰਮਤਿ ਵਿਰੋਧੀ ਡੇਰੇ, ਸੰਪਰਦਾਵਾਂ ਅਤੇ ਮਨਘੜਤ ਮਰਿਯਾਦਾਵਾਂ ਬਣਾ ਲਈਆਂ। ਕੱਚੀ ਬਾਣੀ ਪੜ੍ਹਨੀ ਮੱਥੇ ਟਕਾਉਣੇ ਅਤੇ ਚੜ੍ਹੇ ਚੜਾਵੇ ਲੈ ਕੇ ਅਬਲਾ ਲੁਕਾਈ ਨੂੰ ਠੱਗਣਾ ਇਨ੍ਹਾਂ ਅਖੋਤੀ ਸਾਧਾ ਸੰਤਾਂ ਦਾ ਉਤਮ ਕਰਮ ਧਰਮ ਹੈ। ਸਿੱਖੀ ਦੇ ਭੇਖ 'ਚ ਬਣੇ ਆਮ ਡੇਰਿਆਂ ਵਿੱਚ ਨਸ਼ੇ, ਅਫੀਮ, ਭੁੱਕੀ ਦਾ ਖੁਲ੍ਹਾ ਵਰਤਾਰਾ ਹੈ। ਇਸ ਦੇ ਨਾਲ ਹੀ ਅਨਭੋਲ ਅਤੇ ਗੁੰਮਰਾਹ ਹੋਈਆਂ ਚੇਲੀਆਂ ਨਾਲ ਕੀਤੇ ਕੁਕਰਮਾਂ ਦੀਆਂ ਮਿਲਦੀਆਂ ਆਮ ਉਦਾਹਰਣਾਂ ਸੰਤ ਬਾਬਿਆਂ ਨੂੰ ਕਲੰਕਤ ਅਤੇ ਕੌਮ ਦਾ ਸਿਰ ਨੀਵਾਂ ਕਰਦੀਆਂ ਹਨ। ਸਿੱਖੀ ਦੇ ਨਾਮ ਤੇ ਮਨਮਤ ਕੁੱਫਰ ਕਹਾਣੀਆਂ ਸੁਣਾ ਕੇ ਕਰੋੜਾਂ ਰੁਪਏ ਲੁੱਟ ਕੇ ਬਣਾਈਆਂ ਕੋਠੀਆਂ, ਹਜ਼ਾਰਾਂ ਏਕੜ ਜ਼ਮੀਨਾਂ, ਮਹਿੰਗੀਆਂ ਕਾਰਾਂ ਹੈਲੀਕਾਪਟਰ ਇਹਨਾਂ ਦੀ ਸ਼ਾਨ ਹਨ। ਇਹ ਲੁਕਾਈ ਨੂੰ ਕੁਰਾਹ, ਵਹਿਮਾਂ ਭਰਮਾਂ, ਟੂਣੇ-ਟਾਮਣਾਂ, ਮੜ੍ਹੀਆਂ-ਮਸਾਣਾਂ 'ਚ ਉਲਝਾਕੇ ਅਤੇ ਮਾਇਆਨਾਗਣੀ ਆਖ ਕੇ ਆਪਣੇ ਤੇ ਤੰਦੂਆਜਾਲ ਵਿੱਚ ਫਸਾਉਣ ਲਈ ਅਮਰਵੇਲ ਵਾਂਗੂੰ ਚਮੜੇ ਹੋਏ ਬਾਬੇ ਬਕਾਲੇ ਦੀਆਂ 22 ਮੰਜੀਆਂ ਦੇ ਇਤਿਹਾਸ ਨੂੰ ਪਿੱਛੇ ਛੱਡ ਗਏ ਹਨ। ਸਿੱਖਾਂ ਦਾ ਗੁਰੂ ਸਾਹਿਬ ਤੋਂ ਭਰੋਸਾ ਤੋੜਨ ਲਈ, ਇਹ ਸੰਤਾਂ ਦੀਆਂ ਮਹਿੰਗੇ ਮੁੱਲ 'ਚ ਵੇਚੀਆਂ ਤਸਵੀਰਾਂ ਦੀ ਪੂਜਾ ਕਰਾਉਣ ਦੇ ਮਹਾ ਪਾਪ ਦੇ ਭਾਗੀ ਹਨ। ਇਹ ਭੱਦਰ ਪੁਰਸ਼ ਗੁਰੂ ਵਾਲੇ ਬਣਨ ਦੀ ਬਜਾਏ ਆਪ ਨੂੰ ਕਿਸੇ ਅਖੋਤੀ ਸੰਤ ਦੇ ਵਰੋਸੋਏ ਕਹਾਉਂਦੇ ਹਨ ਅਤੇ ਡੇਰਿਆਂ ਦੀਆਂ ਗੁਰੂਆਂ ਵਾਂਗੂੰ ਗੱਦੀਆਂ ਦਿੰਦੇ ਹਨ। ਇਨ੍ਹਾਂ ਵਲੋਂ ਗੁਰੂ ਸਾਹਿਬਾਨ ਤੇ ਪ੍ਰਵਾਣਿਤ ਸਿੱਖ ਇਤਿਹਾਸ ਦੇ ਦਿਹਾੜੇ ਮਨਾਉਣ, ਗੁਰੂ ਜੱਸ ਕਰਕੇ ਲੋਕਾਈ ਨੂੰ ਸਿੱਖ ਬਣਾਉਣ ਦੀ ਬਜਾਇ, ਗੁਰਮਤਿ ਵਿਰੋਧੀ, ਕਿਸੇ ਅਮਕੇ ਸੰਤ ਦੀ ਪ੍ਰੇਰਣਾ ਨਾਲ ਦਮਕੇ ਸੰਤ ਨੂੰ ਸਮਰਪਣ ਅਤੇ ਢਿਮਕੇ ਸੰਤ ਦੀ ਮਿੱਠੀ ਯਾਦ 'ਚ ਅਖੋਤੀ ਡੇਰੇਦਾਰਾਂ ਦੀਆਂ ਬਰਸੀਆਂ, ਸੰਤ ਸਮਾਗਮਾਂ ਦੀਆਂ ਸਾਲਾਨਾਂ ਪੱਕੀਆਂ ਤਰੀਖਾਂ ਮਿੱਥ ਕੇ ਮਨਾਉਣਾ ਮਨਮਤ ਅਤੇ ਬੌਧਿਕ ਗਿਰਾਵਟ ਦੀ ਨਿਸ਼ਾਨੀ ਹੈ। ਜਿਸ ਵਿੱਚ ਬਾਰ-ਬਾਰ "ਧੰਨ ਧੰਨ ਬੜੇ ਬਾਬਾ ਜੀ ਕਿਹਾ ਕਰਦੇ ਸਨ" (ਰੱਬੀ ਫਰਮਾਨ) ਨਾਅਰੇ ਦੀ ਮੁਹਾਰਨੀ ਰੱਟ ਕੇ (ਸੰਤ ਬਾਬਿਆਂ ਦੀਆਂ ਅਖੋਤੀ ਜੀਵਨੀਆਂ ਅਤੇ ਮਿਥਿਹਾਸ ਸੁਣਾ ਕੇ) ਗੁਰੂ ਸੰਗਤ ਨੂੰ ਸੰਤ ਡੰਮ ਦੀ ਸਖਸ਼ੀ ਪੂਜਾ ਦੇ ਚੁੰਗਲ 'ਚ ਫਸਾਉਣ ਲਈ ਕਈ ਕਰੋੜਾਂ ਰੁਪਿਆ ਪਾਣੀ ਵਾਂਗੂੰ ਬਹਾ ਰਹੇ ਹਨ। ਅਗਿਆਨਤਾ ਵੱਸ ਕੌਮ ਦਾ ਵੱਡਾ ਹਿੱਸਾ ਦੇਹਧਾਰੀ ਸੰਤ ਬਾਬਿਆਂ ਨੂੰ ਸਰਵ ਸ਼ਕਤੀਮਾਨ ਅਤੇ ਸੁੱਖਦਾਤਾ ਮੰਨ ਕੇ ਛਿੱਲ ਲੁਹਾ ਰਿਹਾ ਹੈ। ਸਿਆਸੀ ਵੋਟ ਬਟੋਰੂ ਅਤੇ ਧਾਰਮਿਕ ਲੀਡਰ ਸਿੱਖੀ ਨੂੰ ਸੰਤ ਵਾਦੀ (ਡੇਰਾ ਕਲਚਰ) ਪੁੱਠ ਦੇਣ ਲਈ ਪੂਰਾ ਜ਼ੋਰ ਲਗਾਕੇ ਸਿੱਖੀ ਦੀਆਂ ਜੜ੍ਹਾਂ ਕੱਟ ਰਹੇ ਹਨ।

***ਵੰਗਾਰ!*** ਐ ਸਿੱਖੀ ਦੇ ਵਾਰਸੋ! ਗੁਰੂ ਸਾਹਿਬ ਦੇ ਪੁੱਤਰੋ, ਧੀਓ! ਅੱਖਾਂ ਖੋਲੋ ਅਤੇ ਸੁਰਤ ਸੰਭਾਲੋ! ਅੱਜ ਦੇ ਸੰਤ ਬਾਬੇ ਮਹਾਂਪੁਰਖ ਮਾਇਆ ਦੇ ਪੁਜਾਰੀ ਹਨੇਰਾ ਵੰਡ ਰਹੇ ਹਨ ਪ੍ਰੰਤੂ ਰੱਬ ਨੂੰ ਪਹੁੰਚੇ ਹੋਏ ਦੱਸ ਕੇ, ਗੁਰੂ ਸਾਹਿਬ ਦੇ ਸ਼ਰੀਕ ਬਣਕੇ, ਇਤਿਹਾਸਕ ਵਿਸ਼ਵਾਸਘਾਤ ਦੇ ਦੋਸ਼ੀ ਅਤੇ ਮਸੰਦ ਸਾਬਤ ਹੋਏ ਹਨ। ਸਿੱਖੀ 'ਚ ਕੋਈ ਵੀ ਸੰਤ ਮਹਾਂਪੁਰਖ ਬ੍ਰਹਮ ਗਿਆਨੀ ਨਹੀਂ ਕਹਾ ਸਕਦਾ ਕਹਾਉਣ ਵਾਲੇ ਗੁਰੂ ਸਿਧਾਂਤਾਂ ਤਹਿਤ ਮਰਕੇ ਸੱਪ (ਸਰਾਲਾਂ) ਬਣਦੇ ਹਨ ਅਤੇ ਇਨਾਂ ਦੇ ਚੇਲੇ, ਚਾਟੜੇ ਸ਼ਰਧਾਲੂ ਕੀੜੇ ਬਣਕੇ ਇਨ੍ਹਾਂ ਨੂੰ ਖਾਂਦੇ ਹਨ। ਸੰਤ ਬਾਬੇ ਸਿੱਖੀ ਵਾਸਤੇ ਗੰਭੀਰ ਖਤਰੇ ਦਾ ਘੜਿਆਲ, ਨਿਰਾ ਧੋਖਾ ਅਤੇ ਕੈਂਸਰ ਰੋਗ ਵਾਂਗ ਹੈ। ਸਿੱਖੀ ਵਾਸਤੇ ਸਰਬ ਉੱਚ ਕੇਵਲ ਅਕਾਲ ਪੁਰਖ (ਏਕਸ ਬਿਨੁ ਨਾਹੀ ਕੋ ਦੂਜਾ) ਹੀ ਹਨ। ਇਸ ਲਈ ਸੰਤ ਬਾਬੇ ਛੱਡ ਕੇ ਵਾਹਿਗੁਰੂ ਦੀ ਪੂਜਾ ਅਤੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਸਿਧਾਂਤ ਅਨੁਸਾਰ ਹੀ ਜੀਵਨ ਬਤੀਤ ਕਰੋ। ਨਹੀਂ ਤਾਂ ਇਤਿਹਾਸ ਵਿੱਚ ਸੰਸਾਰਿਕ ਪਲੇਟਫਾਰਮ ਤੋਂ ਸਿੱਖੀ ਨੂੰ ਮਿਟਾਉਣ ਅਤੇ ਕਮਜੋਰ ਕਰਨ ਦੇ ਅਸੀਂ ਜਿੰਮੇਵਾਰ ਹੋਵਾਂਗੇ।

ਜੋਦੜੀ:- ਸਮੂਹ ਪੰਥ ਦਰਦੀ ਵੀਰ

♦♦♦♦

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)

*ਸ ਮੇਵਾ ਸਿੰਘ ਪਿੰਡ ਕਜਹੇੜੀ (ਚੰਡੀਗੜ੍ਹ) ਸੈਂਟਰਲ ਐਕਸਾਈਜ਼ ਤੇ ਕਸਟਮ ਵਿਭਾਗ ਦੇ ਕਮਿਸ਼ਨਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਉਪਰੋਕਤ ਮਹਾਂ ਕਾਵਿ, ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਬਲੀਦਾਨ ਭਾਵ ਸਰਬੰਸ ਬਲੀਦਾਨ ਵਿਚੋਂ ਚਾਰੇ ਸ਼ਾਹਿਬਜਾਦਿਆਂ ਦੀ ਬੇਮਿਸਾਲ ਕੁਰਬਾਨੀ ਪ੍ਰਤੀ ਸੱਚੀ ਸੁੱਚੀ, ਮਨ ਦੀ ਹੇਠਲੀ ਤਹਿ ਤੋਂ ਅਰਪਣ ਕੀਤੀ ਗਈ ਸ਼ਰਧਾਂਜਲੀ ਹੈ। ਇਸ ਮਹਾਂ ਕਾਵਿ ਵਿੱਚ ਉਹਨਾਂ ਨੇ ਪਹਿਲੇ ਭਾਗ ਵਿੱਚ ਅਨੰਦਪੁਰ ਸਾਹਿਬ ਦਾ ਕਿਲਾ ਛੱਡਣ ਉਪਰੰਤ ਵੱਡੇ ਸਾਹਿਬ ਜਾਦਿਆਂ ਤੇ ਦੂਜੇ ਭਾਗ ਵਿੱਚ ਛੋਟੇ ਸਾਹਿਬਜਾਦਿਆਂ ਦੀ ਕੁਰਬਾਨੀ ਨੂੰ ਬਹੁਤ ਹੀ ਦਰਦ ਮਈ ਕਾਵਿਕ ਰੂਪ ਵਿੱਚ ਬਿਆਨਿਆ ਹੈ। ਕਵੀ ਨੇ ਬਹੁਤ ਹੀ ਰੌਚਿਕ ਤੇ ਵਿਰਾਗਮਈ ਪੇਸ਼ਕਾਰੀ ਕੀਤੀ ਹੈ। ਪੜ੍ਹਨ ਦੇ ਨਾਲ ਦਿਲ ਵਲੂੰਦਰੇ ਜਾਂਦੇ ਹਨ।ਕਵਿਤਾ ਦੇ ਨਾਲ ਨਾਲ ਜੋ ਅਤਿ ਸੁੰਦਰ ਤਸਵੀਰਾਂ ਰਾਹੀਂ ਅਨੁਭਵ ਕਰਵਾਇਆ ਹੈ ਇਹ ਕਵੀ ਦੇ ਮਨ ਦੀ ਅੰਦਰਲੀ ਸੂਝ ਬੂਝ ਤੇ ਉਹਨਾਂ ਦੀ ਪ੍ਰਭਾਵਸ਼ਾਲੀ ਸ਼ਖਸ਼ੀਅਤ ਦੀ ਗਵਾਹੀ ਭਰਦੀ ਹੈ। ਜੇ ਇਹ ਕਹਿ ਲਿਆ ਜਾਵੇ ਕਿ ਕਵੀ ਸ. ਮੇਵਾ ਸਿੰਘ ਜੀ ਮਹਾਂ ਕਾਵਿ ਸੰਸਾਰ ਵਿੱਚ ਨਿਵੇਕਲੇ ਦਿੱਸਹੱਦੇ ਕਾਇਮ ਕਰਨ ਵਿੱਚ ਸਫਲ ਹੋਏ ਹਨ ਤਾਂ ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ। ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਸ. ਮੇਵਾ ਸਿੰਘ ਜੀ ਦੀ ਸਹਿਮਤੀ ਨਾਲ ਇਹ ਮਹਾਂ ਕਾਵਿ 'ਚਾਰ ਮੂਏ ਤੋ ਕਿਆ ਭਇਆ' ਨੂੰ ਲੜੀਵਾਰ ਸ਼ੁਰੂ ਕਰਨ ਦੀ ਖੁਸ਼ੀ ਪ੍ਰਾਪਤ ਕੀਤੀ ਹੈ। ਹਰ ਮਹੀਨੇ ਇਹ ਮਹਾਂ ਕਾਵਿ ਲੜੀਵਾਰ ਛਪਦਾ ਰਹੇਗਾ। ਉਮੀਦ ਹੈ ਪਾਠਕ ਹੁੰਗਾਰਾ ਭਰਨਗੇ।*

*ਮੁੱਖ ਸੰਪਾਦਕ*

## ਗੁਰੂ ਜੀ ਦਾ ਅਨੰਦਪੁਰ ਤੋਂ ਨਿਕਲ ਕੇ ਚਮਕੌਰ ਪਹੁੰਚਣਾ

### ਅਨੰਦਪੁਰ ਕਿਲ੍ਹੇ ਦੇ ਅੰਦਰ ਦਾ ਹਾਲ

੧- ਮੱਘਰ ਮਹੀਨਾ ਰੁੱਤ ਸਰਦ ਮਛੋਹਰ ਹੋਈ,
ਦਿਨੋ ਦਿਨ ਚੜ੍ਹਨ ਜਵਾਨੀ ਲੱਗੀ ਕਹਿਰ ਦੀ।
ਮਿੱਠੀ ਮਿੱਠੀ ਠੰਢ ਅਤੇ ਰਾਤ ਦੀ ਤ੍ਰੇਲ ਨਾਲ,
ਢਲ ਗਈ ਜਵਾਨੀ ਸਾਰੀ ਸਿਖਰ ਦੁਪਹਿਰ ਦੀ।
ਟਿੱਡੀ ਦਲ ਵਾਂਗੂ ਆਇਆ ਚੜ੍ਹ ਕੇ ਕਟਕ ਕੋਈ,
ਨਾਕਾ-ਬੰਦੀ ਹੋ ਗਈ ਅਨੰਦਪੁਰ ਸ਼ਹਿਰ ਦੀ।
ਸੈਂਕੜੇ ਹਜ਼ਾਰ ਨਾਹੀਂ, ਲੱਖਾਂ ਦੀ ਤਦਾਦ ਜਾਪੇ,
ਦੂਰ ਦੂਰ ਜਾਵੇ ਨਿਗ੍ਹਾ ਕਿਤੇ ਵੀ ਨਾ ਠਹਿਰ ਦੀ।

੨- ਵੇਖ ਕੇ ਨਜ਼ਾਕਤ ਸਮੇਂ ਦੀ ਸਾਰੇ ਸਿੰਘ ਸੂਰੇ,
ਬੈਠ'ਗੇ ਕਿਲ੍ਹੇ 'ਚ ਕਰ ਬੰਦ ਬੂਹੇ ਬਾਰੀਆਂ।
ਮੁਗਲਾਂ ਦੀ ਫ਼ੌਜ ਘੇਰਾ ਘੱਤਿਆ ਚੁਫੇਰੇ-ਚਾਰ,
ਫ਼ੀਲ ਤੇ ਤੁਰੰਗ ਨਾਲ ਤੋਪਾਂ ਕਈ ਭਾਰੀਆਂ।
ਰਾਖਸ਼ਾਂ ਦੇ ਵਾਂਗ ਕੱਦ ਭਾਰੇ ਸਭੇ ਸੂਰਿਆਂ ਦੇ,
ਕੰਬਦੀ ਧਰਤ ਜਦੋਂ ਅੱਡੀਆਂ ਨੇ ਮਾਰੀਆਂ।
ਬਰਛੇ ਤੇ ਨੇਜ਼ੇ ਚਮਕਾਰ ਪਾਉਣ ਬਿੱਜ ਵਾਂਗੂ,
ਤਿੰਨ ਤਿੰਨ ਹੱਥ ਦੀਆਂ, ਹੱਥਾਂ 'ਚ ਕਟਾਰੀਆਂ।

੩- ਚੜ੍ਹ ਕੇ ਬਰਾਤ ਆਈ ਜਮਾਂ ਦੀ ਅਨੰਦਪੁਰ,
ਚਾਰੇ ਪਾਸੇ ਮੌਤ ਦਾ ਸਨਾਟਾ ਜਿਹਾ ਛਾ ਗਿਆ।
ਸ਼ਰਮ ਧਰਮ ਨਾ ਕਿਸੇ ਦੇ ਪੱਲੇ ਜਾਪਦੇ ਸੀ,
ਦੀਨ ਤੇ ਈਮਾਨ ਨੂੰ ਜ਼ੁਲਮ ਜਾਣੋ ਖਾ ਗਿਆ।
ਕਰਿਆ ਉਜਾੜ ਸੀ ਸ਼ਹਿਰ ਜਰਵਾਣਿਆਂ ਨੇ,
ਉਡ'ਗੀ ਬਹਾਰ ਤੇ ਖ਼ਿਜ਼ਾਂ ਦਾ ਰਾਜ ਆ ਗਿਆ।
ਚੱਪੇ ਚੱਪੇ ਟੁੱਕ ਨੂੰ ਲੁਕਾਈ ਮੁਹਤਾਜ ਹੋਈ,
ਟਹਿਕਦੇ ਗੁਲਾਬ ਨੂੰ ਨਜ਼ਰ ਕੋਈ ਲਾ ਗਿਆ।

### ਕਿਲ੍ਹੇ ਅੰਦਰ ਸਿੱਖਾਂ ਦਾ ਹਾਲ

੪- ਭੇਡਾਂ ਦੇ ਇੱਜੜ ਕੋਲੋਂ ਖੇਤ ਨੂੰ ਬਚਾਵੇ ਕਿਹੜਾ,
ਪਿੰਜਰੇ ਦੇ ਵਿੱਚ ਬੰਦ ਹੋਏ ਬੈਠੇ ਸ਼ੇਰ ਸੀ।
ਸਾਲਾਂ ਬੱਧੀ ਲੜ ਕੇ ਲੜਾਈਆਂ ਨਹੀਂ ਹਾਰ ਮੰਨੀ,

ਲੱਖਾਂ ਜਰਵਾਣਿਆਂ ਨੂੰ ਕਰ ਦਿੱਤਾ ਢੇਰ ਸੀ।
ਪੱਛਿਆ ਪਿਆ ਸੀ ਅੰਗ ਅੰਗ ਸਭੇ ਸੂਰਿਆਂ ਦਾ,
ਭੁੱਖੇ ਭਾਣੇ ਢਿੱਡ, ਦਿਲ ਹਾਲੇ ਵੀ ਦਲੇਰ ਸੀ।
ਦਾਣਾ ਪਾਣੀ ਪਹੁੰਚਣਾ ਕਿਲ੍ਹੇ ਦੇ ਵਿੱਚ ਬੰਦ ਹੋਇਆ,
ਸਰਦੀ ਦਾ ਜ਼ੋਰ ਚਾਰੇ ਪਾਸੇ ਹੀ ਹਨੇਰ ਸੀ।

੫- ਬੀਤ ਚਲਾ ਮੱਘਰ ਮਹੀਨਾ ਐਵੇਂ ਭੁੱਖਿਆਂ ਨੂੰ,
ਖ਼ਾਲਸੇ ਨੂੰ ਹੋਇਆ ਔਖਾ ਵਕਤ ਲੰਘਾਵਣਾ।
ਅੰਤਰ ਧਿਆਨ ਬੈਠੇ ਹੋ ਇਕੇ ਗੋਬਿੰਦ ਸਿੰਘ,
ਭੇਜਿਆ ਅਕਾਲ ਨੇ ਜੋ ਹੁਕਮ ਬਜਾਵਣਾ।
ਪੰਜ ਸੌ ਤੋਂ ਵੱਧ ਨਾ ਸੀ ਫ਼ੌਜ ਸਿੰਘ ਸੂਰਿਆਂ ਦੀ,
ਕਈ ਲੱਖ ਮੁਗ਼ਲਾਂ ਥੀਂ ਪਿਆ ਮੱਥਾ ਲਾਵਣਾ।
ਧੰਨ! ਧੰਨ ! ਧੰਨ! ਸਿੱਖੀ ਤੇਰੀ ਸੱਚੇ ਪਾਤਸ਼ਾਹ ਵੇ,
ਲੱਖਾਂ ਦਾ ਕਰਾਵੇ ਇਕ ਇਕ ਪਾਸੋਂ ਸਾਹਮਣਾ।

## ਪਹਾੜੀ ਰਾਜਿਆਂ ਦੀ ਚਾਲ

6- ਤਿੰਨ ਤੋਂ ਵਧੀਕ ਸਾਲ ਬੀਤ'ਗੇ ਲੜਦਿਆਂ ਨੂੰ,
ਜਿੱਤ ਅਤੇ ਹਾਰ ਦੀ ਲੱਗੀ ਨਾ ਕੋਈ ਸਾਰ ਸੀ।
ਚੋਟੀ ਤੀਕ ਜ਼ੋਰ ਲਾ ਕੇ ਥੱਕ ਗਈ ਮੁਗ਼ਲ ਸੈਨਾ,
ਫੜਿਆ ਗਿਆ ਨਾ ਸਿੰਘ ਤੇਗ਼ ਦਾ ਦੁਲਾਰ ਸੀ।
ਸਾਰੇ ਹੀ ਪਹਾੜੀ ਰਾਜੇ ਮਿਲ ਗਏ ਮਲੇਛਾਂ ਨਾਲ,
ਹੋਵਣ ਨੀਲਾਮ ਲੱਗੇ ਘਰ ਅਤੇ ਬਾਰ ਸੀ।
ਫਸ ਗਿਆ ਦਾਣਾ ਮਲੋਮਲੀ ਸੀ ਖਰਾਸ ਵਿਚ,
ਸਾਬਤ ਬਚੇ ਨਾ ਹੁਣ ਕਿਸੇ ਪਰਕਾਰ ਸੀ।

## ਸੂਬਾ ਸਰਹਿੰਦ ਦੀ ਚਿੰਤਾ

7- ਸੂਬੇ ਸਰਹਿੰਦ ਤੇ ਲਹੌਰ ਨੂੰ ਫ਼ਿਕਰ ਹੋਇਆ,
ਦੇਈਏ ਕੀ ਜਵਾਬ ਜਾਇ ਦਿੱਲੀ ਦਰਬਾਰ ਨੂੰ।
ਦਸ ਲੱਖ ਫ਼ੌਜ ਪਾਸੋਂ ਗੁਰੂ ਨਾ ਪਕੜ ਹੋਇਆ,
ਲੱਖਾਂ ਹੀ ਜਵਾਨ ਟੂਰੇ ਛੱਡ ਸੰਸਾਰ ਨੂੰ।
ਮੁੱਠੀ ਭਰ ਸਿੱਖ ਅਤੇ ਦਸ ਲੱਖ ਫ਼ੌਜ ਸ਼ਾਹੀ,
ਭੁੱਖੇ ਤੇ ਪਿਆਸੇ ਬੈਠੇ ਮੰਨਦੇ ਨਾ ਹਾਰ ਨੂੰ।
ਹੋਇ ਕੇ ਇਕੱਠੇ ਇਕ ਦਿਨ ਜਰਨੈਲ ਸਾਰੇ,
ਫੜੀਏ ਗੁਰੂ ਨੂੰ, ਬਹਿ ਕੇ ਕਰਨ ਵਿਚਾਰ ਨੂੰ।

## ਮੁਗ਼ਲਾਂ ਦੀ ਬਦਨੀਤੀ

8- ਛੱਡ ਕੇ ਮੈਦਾਨਿ-ਜੰਗ ਆ ਗਏ ਕਮੀਣਗੀ 'ਤੇ,
ਡੋਲ ਗਿਆ ਸਾਰਿਆਂ ਦਾ ਦੀਨ ਤੇ ਈਮਾਨ ਜੀ।
ਰਾਜਿਆਂ ਤੇ ਮੁਗ਼ਲਾਂ ਦੇ ਸੂਬੇਦਾਰ ਹਾਕਮਾਂ ਨੇ,
ਭੇਜਿਆ ਗੁਰੂ ਦੇ ਪਾਸ ਇਕ ਫੁਰਮਾਨ ਜੀ।
ਗਊ ਦੀ ਕਸਮ ਖਾਧੀ ਲਿਖ ਕੇ ਪੈਗ਼ਾਮ ਉੱਤੇ,
ਅੱਲਾ ਦੀ ਗਵਾਹੀ ਪਾ ਕੇ ਕਰ'ਲੀ ਜ਼ੁਬਾਨ ਜੀ।
ਹੋਣ ਨਾ ਦਿਆਂਗੇ ਵਾਲ ਵਿੰਗਾ, ਕਿਸੇ ਸਿੱਖ ਵਾਲਾ,
ਛੋਡ ਜਾਓ ਕਿਲ੍ਹਾ ਅਤੇ ਜੰਗ ਦਾ ਮੈਦਾਨ ਜੀ।

## ਗੁਰੂ ਜੀ ਨੂੰ ਚਿੱਠੀ ਮਿਲਣੀ

9- ਕਾਸਦੇ ਦੇ ਹੱਥ ਚਿੱਠੀ ਤੋਰ'ਤੀ ਵਜੀਦ ਖ਼ਾਂ ਨੇ,
ਲਾਇ ਕੇ ਮੋਹਰ ਉੱਤੇ ਦਿੱਲੀ ਦਰਬਾਰ ਦੀ।
ਪਹੁੰਚਿਆ ਕਿਲ੍ਹੇ ਦੇ ਵਿੱਚ ਪਾਸ ਸੱਚੇ ਪਾਤਸ਼ਾਹ ਦੇ,
ਗੁਰੂ ਜੀ ਨੂੰ ਭੇਟ ਕੀਤੀ ਪਾਤੀ ਸਰਕਾਰ ਦੀ।
ਵੇਖਿਆ ਮੁਗ਼ਲ ਨੇ ਜਾ ਗੁਰੂ ਦਾ ਨੂਰਾਨੀ ਚਿਹਰਾ,
ਮਨ ਵਿਚ ਭਾਵਨਾ ਰਹੀ ਨਾ ਕੋਈ ਖ਼ਾਰ ਦੀ।
ਪੀਰਾਂ ਦਾ ਇਹ ਪੀਰ ਕੋਈ ਜਾਪਦਾ ਧਰਤ ਉੱਤੇ,
ਆ ਗਿਆ ਕਰਨ ਪਾਰ ਬੇੜੀ ਸੰਸਾਰ ਦੀ।

## ਗੁਰੂ ਜੀ ਵੱਲੋਂ ਚਿੱਠੀ ਪੜ੍ਹਨੀ

10- ਫੜ'ਲੀ ਮੁਗ਼ਲ ਪਾਸੋਂ ਚਿੱਠੀ ਦਸਮੇਸ਼ ਜੀ ਨੇ,
ਆਦਰ ਸਹਿਤ ਪਾਸ ਆਪਣੇ ਬੈਠਾਂਵਦੇ।
ਜਲ ਪਾਣੀ ਲੰਗਰ ਛਕਾਇਕੇ ਪ੍ਰੇਮ ਨਾਲ,
ਸੋਨੇ ਦੀ ਮੁਹਰ ਇਕ ਤਲੀ 'ਤੇ ਟਿਕਾਂਵਦੇ।
ਖੁਸ਼ੀ ਖੁਸ਼ੀ ਵਿਦਾ ਕੀਤਾ, ਰੱਖਿਆ ਨਾ ਭੇਦ ਭਾਵ,
ਨਵੇਂ ਨਵੇਂ ਚੋਜ ਚੋਜੀ ਨਿੱਤ ਦੀ ਵਿਖਾਂਵਦੇ।
ਕਈ ਸਿੰਘ, ਸੁੱਤ, ਮਾਤਾ ਗੁਜਰੀ ਸੀ ਨਾਲ ਬੈਠੇ,
ਪੜ੍ਹ ਕੇ ਗੁਰੂ ਜੀ ਚਿੱਠੀ ਉਨ੍ਹਾਂ ਨੂੰ ਸੁਣਾਂਵਦੇ।

## ਸਿੱਖਾਂ ਦਾ ਖੁਸ਼ ਹੋਣਾ

11- ਸੁਣ ਕੇ ਸੁਨੇਹਾ ਸਿੰਘ, ਸੂਬੇ ਸਰਹਿੰਦ ਵਾਲਾ,
ਇੱਕ ਵਾਰੀ ਮਨੋ ਮਨੀ ਹੋ ਗਏ ਨਿਹਾਲ ਸੀ।
ਬੀਤ ਗਏ ਅਨੇਕਾਂ ਦਿਨ, ਅੰਨ ਨਾ ਨਸੀਬ ਹੋਇਆ,
ਲੜਕੇ ਲੜਾਈਆਂ ਹੋਏ ਡਾਢੇ ਭੈੜੇ ਹਾਲ ਸੀ।
ਅੰਗ ਅੰਗ ਸਾਰਿਆਂ ਦਾ ਚੀਸਾਂ ਪਿਆ ਮਾਰਦਾ ਸੀ,
ਜਿੱਤਣਾ ਮੈਦਾਨ ਹੁਣ ਜਾਪਦਾ ਮੁਹਾਲ ਸੀ।
ਖ਼ੁਸ਼ੀਆਂ ਦਾ ਖੇੜਾ ਆਇਆ ਸਾਰਿਆਂ ਦੇ ਮੁੱਖ ਉੱਤੇ,
ਦਿਲਾਂ ਦੀ ਖ਼ੁਸ਼ੀ ਨਾ ਹੁੰਦੀ ਅੰਦਰੋਂ ਸੰਭਾਲ ਸੀ।

ਬਾਕੀ ਅਗਲੇ ਅੰਕ 'ਚ

# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਕੌਮੀ ਯੋਗਦਾਨ

*ਕੁਲਬੀਰ ਸਿੰਘ ਸਿੱਧੂ ਆਈ.ਏ.ਐਸ (ਰਿਟਾ)*

ਸਾਡੀ ਸਮੁੱਚੀ ਕੌਮ ਨੂੰ ਇਤਿਹਾਸ ਸੁਆਲ ਕਰਦਾ ਹੈ ਕਿ ਕੀ ਤੁਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਜਾਣਦੇ ਹੋ? ਜੇ ਤੁਸੀਂ ਸਚਮੁੱਚ ਹੀ ਜਾਣਦੇ ਹੋ ਤਾਂ ਕੀ ਤੁਸੀਂ ਦਸਮੇਸ਼ ਪਿਤਾ ਵੱਲੋਂ ਕੀਤੀ ਕੌਮ ਲਈ ਘਾਲਣਾ ਤੇ ਕੁਰਬਾਨੀ ਨੂੰ ਠੀਕ ਪ੍ਰਸੰਗ ਵਿੱਚ ਸਮਝਦੇ ਵੀ ਹੋ? ਇਤਿਹਾਸ ਕੌਮ ਨੂੰ ਗੁਰੂ ਸਾਹਿਬ ਵੱਲੋਂ ਦਿੱਤੇ ਲਾਸਾਨੀ ਸਰਬੰਸਦਾਨ ਤੇ ਉਸ ਸਮੇਂ ਦੇ ਹਾਲਾਤਾਂ ਸਬੰਧੀ ਵੀ ਪੁੱਛਦਾ ਹੈ। ਪਰ ਫਿਰ ਸਾਡੇ ਵੱਲੋਂ ਜੁਆਬਦੇਹੀ ਸਮੇਂ ਸਾਡੀ ਧਾਰੀ ਹੋਈ ਲੰਬੀ ਚੁੱਪ ਨੂੰ ਵੇਖ ਕੇ ਫਤਵਾ ਸੁਣਾਉਂਦਾ ਹੈ। ਉਹ ਇਹ ਕਿ ਤੁਸੀਂ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਬਾਰੇ ਥੋੜਾ- ਬਹੁਤ ਹੀ ਸੁਣਿਆ ਹੈ ਜਾਂ ਫਿਰ ਸ਼ਾਇਦ ਗਿਣਤੀ ਦੇ ਕੁਝ ਕੁ ਬੰਦਿਆਂ ਨੇ ਹੀ ਪੜ੍ਹਿਆ ਹੈ। ਇਸ ਲਈ ਤੁਸੀਂ ਉਨ੍ਹਾਂ ਨੂੰ ਕਦੇ ਵੀ ਸਹੀ ਰੂਪ ਵਿੱਚ ਨਹੀਂ ਜਾਣਿਆ ਕਿ ਕਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਸਾਹਿਬ ਦੀ ਕਲਮ ਤੋਂ ਲੈ ਕੇ ਤਲਵਾਰ ਤੱਕ ਦਾ ਸਫ਼ਰ ਤੈਅ ਕੀਤਾ ਸੀ? ਦਸਮੇਸ਼ ਪਿਤਾ ਨੇ ਕਿਹੜੇ ਹਾਲਾਤਾਂ ਵਿਚ ਖਾਲਸਾ ਸਿਰਜਣਾ ਕੀਤੀ ਸੀ?

**1-** ਬੇਸ਼ਕ ਇਸ ਮਹਾਨ ਕੌਮੀ ਸਿਰਜਣਾ ਬਾਰੇ ਸਾਨੂੰ ਅਲਪ ਜਿਹਾ ਗਿਆਨ ਜ਼ਰੂਰ ਹੈ। ਪਰ ਦਸਮੇਸ਼ ਪਿਤਾ ਦੀਆਂ ਕੌਮੀ ਦੇਣਾਂ ਸਬੰਧੀ ਸਾਡੀ ਸ਼ਰਧਾ ਤੇ ਆਸਥਾ ਬਹੁਤ ਹੀ ਘੱਟ ਹੈ। ਸਾਨੂੰ ਕਿਸੇ ਨੂੰ ਯਾਦ ਤਾਂ ਕੀ ਹੋਣਾ ਹੈ, ਸ਼ਾਇਦ ਸਾਨੂੰ ਇਹ ਵੀ ਪਤਾ ਨਹੀਂ ਹੈ ਕਿ ਸੰਸਾਰ ਦੇ ਇਤਿਹਾਸ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਕੌਮ ਨੂੰ ਕਿੰਨਾ ਕੁਝ ਪਹਿਲੀ ਵਾਰੀ ਦਿੱਤਾ ਸੀ। ਸੰਨ 1699 ਵਿੱਚ ਖਾਲਸਾ ਸਿਰਜਣਾ ਨਾਲ ਇੱਕ ਨਵੀਂ ਕੌਮ ਦੀ ਉਸਾਰੀ ਹੋਈ। ਜਿਸ ਵਿੱਚ ਲੋਕਤੰਤਰੀ ਸਿਧਾਂਤਾਂ ਜਿਵੇਂ ਕਿ ਮਨੁੱਖੀ ਆਜ਼ਾਦੀ, ਬਰਾਬਰੀ ਤੇ ਜਾਤ-ਪਾਤ ਰਹਿਤ ਭਾਈਚਾਰੇ ਦੀ ਸਿਰਜਣਾ ਹੋਈ।

ਸੰਸਾਰ ਪ੍ਰਸਿੱਧ ਆਰਨੌਲਡ ਟੁਆਇਨਬੀ ਵਰਗਾ ਇਤਿਹਾਸਕਾਰ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਮਨੁੱਖੀ ਬਰਾਬਰੀ ਤੇ ਮਨੁੱਖੀ ਭਾਈਚਾਰੇ ਦੀ ਇੱਕ ਨਵੀਂ ਪ੍ਰੰਪਰਾ ਕਾਇਮ ਕੀਤੀ। ਪਰ ਅਸੀਂ ਇਸ ਪ੍ਰੰਪਰਾ ਦੇ ਵਾਰਿਸ ਹੋਣ ਦੇ ਬਾਵਜੂਦ ਵੀ ਇਸ ਮਹਾਨ ਤੱਥ ਨੂੰ ਦੁਨੀਆਂ ਦੇ ਸਾਹਮਣੇ ਨਸ਼ਰ ਨਹੀਂ ਕਰ ਸਕੇ। ਸਗੋਂ ਇਸ ਦੇ ਉਲਟ ਸਾਡਾ ਸਾਰਾ ਸਾਹਿਤ ਤੇ ਇਤਿਹਾਸ ਅਜੋਕੀ ਲੋਕਤੰਤਰੀ ਪ੍ਰਣਾਲੀ ਦਾ ਸਿਹਰਾ ਖਾਲਸਾ ਸਿਰਜਣਾ ਤੋਂ 90 ਸਾਲ ਬਾਅਦ ਹੋਈ ਸੰਨ 1789 ਦੀ ਫਰਾਂਸ ਦੀ ਕ੍ਰਾਂਤੀ ਨੂੰ ਦਿੰਦਾ ਆ ਰਿਹਾ ਹੈ।

**2-** ਇਸ ਤਰ੍ਹਾਂ ਹੀ ਪੰਜਾਬ ਦੇ ਇਤਿਹਾਸ ਵਿੱਚ 22 ਦਸੰਬਰ 1705 ਦੀ ਰਾਤ ਨੂੰ ਚਮਕੌਰ ਦੀ ਗੜ੍ਹੀ ਵਿੱਚ ਆਪੇ ਗੁਰ-ਚੇਲਾ ਦੇ ਸਿਧਾਂਤ ਦੀ ਪਰਖ ਹੋਈ। ਜਦੋਂ ਕਿ ਸਿੰਘਾਂ ਦੀ ਪੰਚਾਇਤ ਨੇ ਆਪਣੇ ਪਹਿਲੇ ਗੁਰਮਤੇ ਰਾਹੀਂ ਗੁਰੂ ਸਾਹਿਬ ਨੂੰ ਹੁਕਮ ਦਿੱਤਾ ਕਿ ਜੇ ਤੁਸੀਂ ਹੋ ਤਾਂ ਕੌਮ ਹੈ ਤੇ ਜੇ ਤੁਸੀਂ ਨਾ ਰਹੇ ਤਾਂ ਕੌਮ ਨਹੀਂ ਰਹੇਗੀ। ਇਨ੍ਹਾਂ ਹਾਲਾਤਾਂ ਵਿੱਚ ਅਤਿ ਬਹਾਦਰੀ ਦੇ ਮੁਜੱਸਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਚਾਇਤ ਦਾ ਹੁਕਮ ਮੰਨ ਕੇ ਚਮਕੌਰ ਦੀ ਗੜ੍ਹੀ ਨੂੰ ਛੱਡਿਆ। ਪਰ ਅਸੀਂ ਆਪਣੇ ਸਾਹਿਤ ਜਾਂ ਇਤਿਹਾਸ ਦੀ ਕਿਸੇ ਵੀ ਪੁਸਤਕ ਵਿੱਚ ਇਹ ਨਹੀਂ ਪੜ੍ਹਦੇ। ਸਗੋਂ ਇਸ ਦੇ ਉਲਟ ਇਹ ਹੀ ਪੜ੍ਹ ਰਹੇ ਹਾਂ ਕਿ ਲੋਕਤੰਤਰੀ ਪ੍ਰਣਾਲੀ ਵਿੱਚ ਸਭ ਤੋਂ ਪਹਿਲਾਂ ਇੰਗਲੈਂਡ ਦੀ ਪਾਰਲੀਮੈਂਟ ਵਿਚ ਪਹਿਲਾ ਮਤਾ ਵਿਲੀਅਮ ਪਿੱਟ ਦੀ ਯੰਗਰ ਸਮੇਂ ਸੰਨ 1806 ਵਿੱਚ ਪਾਸ ਹੋਇਆ ਸੀ।

**3-** ਫੇਰ ਸੰਨ 1701 ਵਿੱਚ ਦਸਵੇਂ ਪਾਤਿਸ਼ਾਹ ਤੇ ਭਾਈ ਘਨ੍ਹੱਈਆ ਜੀ ਵੱਲੋਂ ਜੋ ਲੜਾਈ ਵਿੱਚ ਜ਼ਖਮੀਆਂ ਦੀ ਸੇਵਾ-ਸੰਭਾਲ ਕੀਤੀ ਗਈ, ਉਸ ਸਦਕਾ ਉਹ ਅਜੋਕੇ ਰੈੱਡ ਕਰਾਸ ਦੇ ਬਾਨੀ ਬਣੇ। ਪਰ ਅਸੀਂ ਸੰਨ 1853 ਦੀ ਕਰੀਮੀਆਂ ਤੇ ਸੈਲਫਰੀਨੋ ਦੀ ਜੰਗ ਦੇ ਸਮੇਂ ਤੋਂ ਹੈਨਰੀ ਡਿਊਨਾ ਤੇ ਫਲੋਰੈਂਸ ਨਾਈਟਇੰਗੇਲ ਨੂੰ ਰੈੱਡ ਕਰਾਸ ਦੇ ਬਾਨੀ ਮੰਨ ਰਹੇ ਹਾਂ। ਸ਼ਾਇਦ ਇਹ ਇਸ ਲਈ ਹੋ ਰਿਹਾ ਹੈ ਕਿ ਅਸੀਂ ਸੰਸਾਰ ਨੂੰ ਆਪਣੇ ਗੁਰੂਆਂ-ਪੀਰਾਂ ਬਾਰੇ ਕੋਈ ਬਹੁਤਾ ਨਹੀਂ ਦੱਸ ਸਕੇ।

**4-** ਇਸ ਤਰ੍ਹਾਂ ਹੀ ਸੰਨ 1696 ਵਿੱਚ ਅਨੰਦਪੁਰ ਸਾਹਿਬ ਵਿਖੇ ਜੰਗੀ ਕਰਤੱਬਾਂ ਵਜੋਂ ਜੋ ਗੱਤਕਾਬਾਜ਼ੀ, ਤੀਰਅੰਦਾਜ਼ੀ, ਘੋੜ ਸਵਾਰੀ ਤੇ ਨੇਜ਼ਾਬਾਜ਼ੀ ਦੀ ਸ਼ੁਰੂਆਤ ਹੋਲਾ-ਮਹੱਲਾ ਦੇ ਰੂਪ ਵਿੱਚ ਹੋਈ ਸੀ, ਇਸ ਨੂੰ ਸੰਸਾਰ ਪੱਧਰ ਦੀਆਂ ਅਜੋਕੀਆਂ ਉਲੰਪਿਕ ਖੇਡਾਂ ਦੀ ਬੁਨਿਆਦ ਕਿਹਾ ਜਾ ਸਕਦਾ ਹੈ। ਪਰ ਅਸੀਂ ਸੰਨ 1896 ਵਿੱਚ ਉਲੰਪਿਕ ਖੇਡਾਂ ਨੂੰ ਪੁਨਰ ਸੁਰਜੀਤ ਕਰਨ ਵਾਲੇ ਲੀ-ਕੌਬਰਤਿਨ ਦੇ ਹੀ ਸਾਰੀ ਦੁਨੀਆਂ ਨਾਲ ਮਿਲ ਕੇ ਸੋਹਲੇ ਗਾ ਰਹੇ ਹਾਂ। ਇਸ ਤਰ੍ਹਾਂ ਸਾਡੇ ਸੰਸਾਰ ਪ੍ਰਸਿੱਧ ਹੋਲੇ-ਮਹੱਲੇ ਦਾ ਖੇਡਾਂ ਵਿੱਚ ਮਹਾਨ ਯੋਗਦਾਨ ਸਿਰਫ ਅਨੰਦਪੁਰ ਸਾਹਿਬ ਤੱਕ ਹੀ ਸੀਮਤ ਹੋ ਕੇ ਰਹਿ ਗਿਆ ਹੈ।

5- ਉਪਰੋਕਤ ਵਿਸਥਾਰ ਤੋਂ ਬਾਅਦ ਇਸ ਵਿੱਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਜਿਹੇ ਮੋਹਰੀ ਦਾਰਸ਼ਨਿਕਾਂ ਵਿਚੋਂ ਇੱਕ ਸਨ, ਜਿਨ੍ਹਾਂ ਨੇ ਕਿ ਕੌਮ ਦੀ ਚੜ੍ਹਦੀਕਲਾ ਤੇ ਨਰੋਈ ਮਾਨਸਿਕਤਾ ਲਈ ਸਾਹਿਤ ਤੇ ਇਤਿਹਾਸ ਦੀ ਅਹਿਮੀਅਤ ਨੂੰ ਪਛਾਣਿਆ ਸੀ। ਉਨ੍ਹਾਂ ਨੇ ਪਾਉਂਟਾ ਸਾਹਿਬ, ਅਨੰਦਪੁਰ ਸਾਹਿਬ ਤੇ ਤਲਵੰਡੀ ਸਾਬੋ ਵਿਖੇ ਵਿਦਵਾਨਾਂ ਤੋਂ ਸਾਹਿਤ ਤੇ ਇਤਿਹਾਸ ਦੀ ਰਚਨਾ ਕਰਵਾਈ। ਇਹ ਅਫਸੋਸ ਦੀ ਗੱਲ ਹੈ ਕਿ ਇਸ ਵਿੱਚੋਂ ਬਹੁਤ ਸਾਰਾ ਬੇਸ਼ਕੀਮਤੀ ਸਾਹਿਤ ਦਾ ਖਜ਼ਾਨਾ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਗੁਰਦੁਆਰਾ ਪਰਿਵਾਰ ਵਿਛੋੜਾ ਦੇ ਨੇੜੇ ਸਿਰਸਾ ਨਦੀ ਦੀ ਹੜ੍ਹ ਦੀ ਭੇਟ ਚੜ੍ਹ ਗਿਆ।

6- ਸੰਸਾਰ ਦੇ ਇਤਿਹਾਸ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦੁਨੀਆਂ ਦੇ ਇੱਕੋ ਇਕ ਸਰਬੰਸਦਾਨੀ ਹੋਏ ਹਨ। ਇਸ ਤਰ੍ਹਾਂ ਹੀ ਦਸਵੇਂ ਪਾਤਸ਼ਾਹ ਸੰਸਾਰ ਦੇ ਧਰਮਾਂ ਦੇ ਇਤਿਹਾਸ ਵਿੱਚ ਪਹਿਲੇ ਅਜਿਹੇ ਮਹਾਂਪੁਰਖ ਸਨ ਜਿਨ੍ਹਾਂ ਨੇ ਕਿ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਖਾਲਸਾ ਪੰਥ ਵਿੱਚ ਦੇਹਧਾਰੀ ਗੁਰੂ ਦੀ ਪ੍ਰੰਪਰਾ ਨੂੰ ਸਦਾ ਲਈ ਖਤਮ ਕਰ ਦਿੱਤਾ। ਦਸਵੇਂ ਪਾਤਿਸ਼ਾਹ ਨੇ ਇਸ ਤਰ੍ਹਾਂ ਸੰਸਾਰ ਵਿੱਚ ਸਭ ਤੋਂ ਪਹਿਲੀ ਵਾਰ ਦੇਹਧਾਰੀ ਗੁਰੂ ਦੀ ਥਾਂ 'ਸ਼ਬਦ ਗੁਰੂ' ਨੂੰ ਗੁਰਗੱਦੀ ਦਿੱਤੀ। ਉਨ੍ਹਾਂ ਨੇ ਕੌਮ ਨੂੰ ਆਦੇਸ਼ ਦਿੱਤਾ ਕਿ ਜਦੋਂ ਵੀ ਅਧਿਆਤਮਿਕ, ਸਮਾਜਿਕ ਜਾਂ ਕਿਸੇ ਵੀ ਹੋਰ ਮਸਲੇ 'ਤੇ ਅਗਵਾਈ ਦੀ ਲੋੜ ਪਵੇ ਤਾਂ ਗੁਰਬਾਣੀ ਦਾ ਓਟ-ਆਸਰਾ ਲਿਆ ਜਾਵੇ।

## *ਬੇਮਿਸਾਲ ਸਬਰ-ਸਿਦਕ ਤੇ ਤਪ-ਤਿਆਗ ਦੀ ਮੂਰਤ :-*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੁਣ ਤੱਕ ਸੰਸਾਰ ਦੇ ਪਹਿਲੇ ਤੇ ਆਖਰੀ ਇੱਕੋ ਸਰਬੰਸਦਾਨੀ ਹੋਏ ਹਨ। ਕੀ ਅਸੀਂ ਕਦੇ ਇੱਕ ਪਲ ਵੀ ਮਨਾਂ ਨੂੰ ਰਹਾਉ ਦੇ ਕੇ ਵਿਚਾਰਿਆ ਹੈ ਕਿ ੨੬ ਦਸੰਬਰ ਨੂੰ ਹੀ ਦਸਵੇਂ ਪਾਤਿਸ਼ਾਹ ਦਾ ੩੯ਵਾਂ ਜਨਮ ਦਿਹਾੜਾ ਵੀ ਸੀ? ਕੀ ਅੱਜ ਤੱਕ ਕਿਸੇ ਪੁੱਤਰ ਨੇ ਆਪਣੇ ਪਿਤਾ ਵਲੋਂ ਧਰਮ ਤੇ ਕੌਮ ਦੀ ਰਾਖੀ ਲਈ ਵਿੱਢੇ ਕੌਮੀ ਸੰਘਰਸ਼ ਵਿਚ ਆਪਣੇ ਪ੍ਰਾਣਾਂ ਦੀ ਆਹੂਤੀ ਦਿੱਤੀ ਹੈ? ਕੀ ਕਿਸੇ ਨੇ ਸਰਬੰਸਦਾਨ ਤੋਂ ਬਾਅਦ ਵੀ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਹੈ? ਅਜਿਹਾ ਜਨਮ ਦਿਹਾੜਾ ਦੁਨੀਆਂ ਦੇ ਕਿਸੇ ਵੀ ਧਰਮ ਤੇ ਕੌਮ ਦੇ ਇਤਿਹਾਸ ਵਿੱਚ ਨਹੀਂ ਆਇਆ।

ਜਦੋਂ ਕਿ ਸਾਹਿਬਜ਼ਾਦਿਆਂ ਤੇ ਪੁੱਤਰਾਂ ਵਰਗੇ ਸਿੰਘਾਂ ਨੇ ਆਪਣੇ ਗੁਰੂ ਪਿਤਾ ਦੇ ਕੌਮੀ ਮਿਸ਼ਨ ਲਈ ਆਪਣੇ ਪ੍ਰਾਣਾਂ ਦਾ ਨਜ਼ਰਾਨਾ ਦਿੱਤਾ ਹੋਵੇ ਜਾਂ ਫਿਰ ਕਿਸੇ ਗੁਰੂ-ਪਿਤਾ ਨੇ ਆਪਣੀ ਕੌਮ ਨੂੰ ਸਵੈਮਾਣ ਤੇ ਅਣਖ ਭਰਪੂਰ ਅਜਿਹਾ ਨਾਯਾਬ ਤੋਹਫਾ ਦਿੱਤਾ ਹੋਵੇ। ਪਰ ਅਫਸੋਸ ਹੈ ਕਿ ਅਸੀਂ ਇਹ ਪਾਵਨ ਪੁਰਬ ਮਨਾਉਂਦੇ-੨ ਆਪਣੇ ਸੁੱਖ ਆਰਾਮਾਂ ਵਿੱਚ ਇੰਨੇ ਗਲਤਾਨ ਹੋ ਗਏ ਹਾਂ ਕਿ ਇਨ੍ਹਾਂ ਇਤਿਹਾਸਕ ਦਿਹਾੜਿਆਂ ਦੇ ਸਮੇਂ ਅਸੀਂ ਕ੍ਰਿਸਮਸ ਤੇ ਨਵੇਂ ਸਾਲ ਦੀਆਂ ਖੁਸ਼ੀਆਂ ਮਨਾਉਂਦੇ ਰਹੇ ਹਾਂ। ਸਦ-ਅਫਸੋਸ! ਕਿ ਕਲੱਬ ਤੇ ਠੇਕੇ ਵੀ ਖੁੱਲ੍ਹੇ ਤੇ ਸਾਡਾ ਪੀਣ-ਖਾਣ ਵੀ ਅਨੰਦਦਾਇਕ ਰਹਿੰਦਾ ਹੈ।

ਇਸ ਤੋਂ ਵੀ ਵੱਡੀ ਗੱਲ ਇਹ ਹੈ ਕਿ ਅਸੀਂ ਅਕ੍ਰਿਤਘਣਤਾ ਦੀਆਂ ਪੌੜੀਆਂ ਚੜ੍ਹਦੇ ੨ ਆਪਣੇ ਗੁਰੂਆਂ ਤੇ ਸ਼ਹੀਦਾਂ-ਮੁਰੀਦਾਂ ਤੋਂ ਵੀ ਦੂਰ ਹੋ ਗਏ ਹਾਂ ਅਤੇ ਅਸੀਂ ਉਨ੍ਹਾਂ ਦੇ ਜੀਵਨ ਫਲਸਫੇ ਨੂੰ ਭੁੱਲਦੇ ੨ ਬੱਸ ਭੁੱਲ ਹੀ ਗਏ ਹਾਂ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਹੋਰ ਗੁਰੂ ਸਾਹਿਬਾਨ ਦੀ ਡਗਰ 'ਤੇ ਚਲਦੇ ਹੋਏ ਕਲਮ ਤੋਂ ਤਲਵਾਰ ਤੱਕ ਦਾ ਸਫਰ ਤੈਅ ਕੀਤਾ। ਇਸ ਸਦਕਾ ਉਹ ਸਮੁੱਚੇ ਭਾਰਤੀ ਸਮਾਜ ਲਈ ਹੀ ਨਹੀਂ, ਸਗੋਂ ਉਹ ਮਾਨਵਤਾ ਲਈ 'ਗੋਬਿੰਦ ਮਾਰਗ' ਦੇ ਰਹਿਨੁਮਾ ਬਣੇ। ਬਾਬਾ ਨਾਨਕ ਤੋਂ ਬਾਅਦ ਹੋਰ ਸਿੱਖ ਗੁਰੂ ਸਾਹਿਬਾਨ ਅਤੇ ਖਾਸ ਤੌਰ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਸਮੇਤ ਕੌਮ ਦੇ ਉਹ ਮਸੀਹਾ ਸਨ; ਜਿਨ੍ਹਾਂ ਨੇ ਆਪਣੇ ਸਰਬੰਸਦਾਨ ਨਾਲ ਸਮੁੱਚੀ ਕੌਮ ਦੀ ਹੋਂਦ ਨੂੰ ਬਚਾ ਲਿਆ। ਇਸ ਪ੍ਰਥਾਇ ਬਾਬਾ ਬੁੱਲੇ ਸ਼ਾਹ ਮੁਸਲਮਾਨ ਹੋਣ ਦੇ ਬਾਵਜੂਦ ਵੀ ਇਤਿਹਾਸਕ ਸਚਾਈ ਬਿਆਨ ਕਰਦਾ ਹੋਇਆ ਕਹਿੰਦਾ ਹੈ ਕਿ 'ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ। ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।' ਸੋ ਅੱਜ ਸਾਡੀ ਸਮੁੱਚੀ ਭਾਰਤੀ ਕੌਮ ਦੀ ਹੋਂਦ ਵੀ ਆਪਣੇ ਸ਼ਹੀਦਾ-ਮੁਰੀਦਾਂ ਦੀ ਘਾਲ-ਕਮਾਈ ਤੇ ਕੁਰਬਾਨੀਆਂ ਸਦਕਾ ਹੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੌਮ ਦੇ ਨਵ-ਨਿਰਮਾਣ ਸਦਕਾ ਕੌਮੀ ਉਸਰੱਈਏ,ਸਾਡੀ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਮੋਢੀ, ਰੈੱਡ ਕਰਾਸ ਅਤੇ ਅਜੋਕੀਆਂ ਸੰਸਾਰ ਪੱਧਰੀ ਖੇਡਾਂ ਦੇ ਰਹਿਬਰ ਤੇ ਰਹਿਨੁਮਾ ਬਣੇ। ਪਰ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਗੱਲ ਇਹ ਹੈ ਕਿ ਕੀ ਅਸੀਂ ਜਦੋਂ ਗੁਰੂ ਸਾਹਿਬਾਨ ਦੇ ਪਾਵਨ ਪ੍ਰਕਾਸ਼ ਉਤਸਵ ਮਨਾਉਂਦੇ ਹਾਂ ਤਾਂ ਕੀ ਸਾਨੂੰ ਆਪ ਨੂੰ ਉਨ੍ਹਾਂ ਦੇ ਕੌਮੀ ਯੋਗਦਾਨ ਬਾਰੇ ਚਾਨਣਾ ਹੁੰਦਾ ਹੈ?

ਇਹ ਵੀ ਵਿਚਾਰਨ ਵਾਲੀ ਗੱਲ ਹੈ ਕਿ ਅਸੀਂ ਤਕਰੀਬਨ ਪਿਛਲੀ ਇੱਕ ਸਦੀ ਤੋਂ ਅਤੇ ਖਾਸ ਤੌਰ 'ਤੇ

ਆਜ਼ਾਦੀ ਤੋਂ ਬਾਅਦ ਆਪਣੇ ਗੁਰੂਆਂ ਪੀਰਾਂ ਤੇ ਸ਼ਹੀਦਾਂ ਮੁਰੀਦਾਂ ਦੀਆਂ ਕੌਮ ਪ੍ਰਤੀ ਕੀਤੀਆਂ ਕੁਰਬਾਨੀਆਂ ਤੇ ਉਨ੍ਹਾਂ ਦੇ ਜੀਵਨ ਫਲਸਫੇ ਨੂੰ ਦੁਨੀਆਂ ਵਿੱਚ ਪ੍ਰਚਾਰਣ ਤੇ ਪ੍ਰਸਾਰਣ ਲਈ ਕੀ ਕਰ ਰਹੇ ਹਾਂ? ਸਾਡੇ ਵਿਦਿਅਕ ਕੋਰਸ ਜਿੰਨੀ ਦੇਰ ਇਤਿਹਾਸਕ ਤੱਥਾਂ ਨੂੰ ਠੀਕ ਪ੍ਰਸੰਗ ਵਿੱਚ ਸਾਡੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਨਹੀਂ ਸਿਖਾਉਣਗੇ, ਉਨੀ ਦੇਰ ਅਸੀਂ ਆਪਣੀ ਅਮੀਰ ਵਿਰਾਸਤ ਨਾਲ ਆਪਣੇ ਬੱਚਿਆਂ ਨੂੰ ਜੋੜ ਨਹੀਂ ਸਕਾਂਗੇ।

### *ਸਾਡੇ ਸ਼ਹੀਦਾਂ ਪ੍ਰਤੀ ਲੋਕ ਚੇਤਨਾ ਪੈਦਾ ਕਰਨ ਦੀ ਲੋੜ:-*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਗੁਰੂ ਸਾਹਿਬਾਨ, ਕੌਮ ਦੇ ਸ਼ਹੀਦਾਂ-ਮੁਰੀਦਾਂ ਦੇ ਜੀਵਨ ਤੇ ਫਲਸਫੇ ਨੂੰ ਲੋਕ ਚੇਤਨਾ ਬਣਾ ਕੇ ਜਿੰਨੀ ਦੇਰ ਲੋਕ ਲਹਿਰ ਨਹੀਂ ਬਣਾਇਆ ਜਾਂਦਾ, ਉਨੀ ਦੇਰ ਪੰਜਾਬ ਅਤੇ ਪੰਜਾਬੀਅਤ ਬਾਰੇ ਅਸੀਂ ਦੁਨੀਆਂ ਨੂੰ ਸਹੀ ਅਰਥਾਂ ਵਿੱਚ ਜਾਣੂੰ ਨਹੀਂ ਕਰਵਾ ਸਕਾਂਗੇ।

ਸੌ ਹੱਥ ਰੱਸਾ ਤੇ ਸਿਰੇ ਉੱਤੇ ਗੰਢ ਵਰਗੀ ਲੋਕ ਸਿਆਣਪ ਦੇ ਆਧਾਰ 'ਤੇ ਅੱਜ ਕੌਮ ਨੂੰ ਚਿਤਾਵਨੀ ਭਰਪੂਰ ਵੰਗਾਰ ਹੈ ਕਿ ਬੇਸ਼ੱਕ ਜਿੰਨੀਆਂ ਮਰਜ਼ੀ ਯਾਦਗਾਰਾਂ ਅਸੀਂ ਬਣਾ ਲਈਏ, ਪਰ ਜਿੰਨੀ ਦੇਰ ਅਸੀਂ ਧੁਰ ਅੰਦਰ ਤੋਂ ਦਿਲੀ ਸ਼ਰਧਾ ਸਹਿਤ ਆਪਣੀ ਆਜ਼ਾਦ ਮਾਨਸਿਕਤਾ ਨਾਲ ਆਪਣੇ ਮਹਾਨ ਪੂਰਵਜਾਂ ਨਾਲ ਨਹੀਂ ਜੁੜਦੇ, ਉਨੀ ਦੇਰ ਸਾਡੀਆਂ ਇਤਿਹਾਸਕ ਯਾਦਗਾਰਾਂ ਸਾਡੇ ਲਈ ਬੇਮਾਇਨੇ ਹੀ ਰਹਿਣਗੀਆਂ। ਇਸ ਸੂਰਤ ਵਿੱਚ ਅਸੀਂ ਨਾ ਤਾਂ ਆਪਣੀ ਆਜ਼ਾਦ ਹੋਂਦ ਰੱਖ ਸਕਾਂਗੇ ਤੇ ਨਾ ਹੀ ਆਪਣੇ ਗੁਰੂਆਂ-ਪੀਰਾਂ ਤੇ ਮਹਾਨ ਸ਼ਹੀਦਾਂ ਦੀ ਅਜ਼ੀਮੋ-ਸ਼ਾਨ ਵਿਰਾਸਤ ਦੇ ਸਹੀ ਵਾਰਸ ਕਹਾਉਣ ਦੇ ਹੱਕਦਾਰ ਹੋਵਾਂਗੇ।

### *ਸਾਡੇ ਸਾਹਿਤ ਤੇ ਇਤਿਹਾਸ ਸਬੰਧੀ ਕੁਝ ਕੁ ਸੁਝਾਅ:-*

ਇਥੇ ਮੈਂ ਅੱਜ ਸਮੇਂ ਦੀ ਲੋੜ ਅਨੁਸਾਰ ਅਵਾਜ਼ ਦੀ ਤਰਜਮਾਨੀ ਕਰਨ ਹਿੱਤ ਸਿਰਫ ਕੁਝ ਕੁ ਸੁਝਾਅ ਆਪ ਸਭ ਨਾਲ ਸਾਂਝੇ ਕਰ ਰਿਹਾ ਹਾਂ। ਮੇਰਾ ਪਹਿਲਾ ਸੁਝਾਅ ਇਹ ਹੈ ਕਿ ਕਿੰਨਾ ਹੀ ਚੰਗਾ ਹੋਵੇ ਕਿ ਕੌਮ ਦੇ ਸੂਰਬੀਰ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੇ ਯੋਗਦਾਨ ਨੂੰ ਚਿਰ-ਸਥਾਈ ਬਣਾਇਆ ਜਾਵੇ। ਇਸ ਲਈ ਉਨ੍ਹਾਂ ਦੇ ਜੀਵਨ ਅਤੇ ਫਲਸਫੇ ਬਾਰੇ ਜੋ ਸਾਡਾ ਅਧੂਰਾ ਗਿਆਨ ਤੇ ਜਾਣਕਾਰੀ ਹੈ, ਉਸ ਸਬੰਧੀ ਲੋੜੀਂਦੀ ਜਾਣਕਾਰੀ ਨੂੰ ਮੁਕੰਮਲ ਕਰਕੇ ਸ਼ਹੀਦਾਂ ਨੂੰ ਸਹੀ ਇਤਿਹਾਸਕ ਤੇ ਸਾਹਿਤਕ ਪ੍ਰਸੰਗ ਵਿੱਚ ਉਨ੍ਹਾਂ ਦਾ ਬਣਦਾ ਯੋਗ ਸਥਾਨ ਦਿਵਾਇਆ ਜਾਵੇ।ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਤੱਕ ਵਿੱਦਿਆ ਦੇ ਖੇਤਰ ਵਿੱਚ ਕੋਈ ਸਿਲੇਬਸ ਨਹੀਂ ਬਣ ਸਕਿਆ,ਜੋ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਨਿਰੋਲ ਹੈਰੀਟੇਜ ਤੇ ਸਦਾਚਾਰਕ ਕਦਰਾਂ-ਕੀਮਤਾਂ ਤੋਂ ਜਾਣੂੰ ਕਰਵਾਉਂਦਾ ਹੋਵੇ।

ਬੇਸ਼ੱਕ ਸਾਡੇ ਘਰ-ਘਰ ਵਿੱਚ ਇਹ ਫਿਕਰ ਹੈ ਕਿ ਸਾਡੀ ਆਉਣ ਵਾਲੀ ਪੀੜ੍ਹੀ ਸਦਾਚਾਰਕ ਕਦਰਾਂ-ਕੀਮਤਾਂ ਨੂੰ ਭੁੱਲ ਰਹੀ ਹੈ। ਪਰ ਇਹ ਵੀ ਸੱਚ ਹੈ ਕਿ ਅਸੀਂ ਉਨ੍ਹਾਂ ਨੂੰ ਲੋੜੀਂਦੀ ਸੇਧ ਨਹੀਂ ਦੇ ਰਹੇ। ਜਿੰਨੀ ਦੇਰ ਉਨ੍ਹਾਂ ਦੇ ਵਿਦਿਅਕ ਕੋਰਸਾਂ ਵਿੱਚ ਸ਼ੁਰੂ ਤੋਂ ਹੀ ਪੰਜਾਬ ਦੇ ਮਹਾਨ ਵਿਰਸੇ ਵਿਰਾਸਤ ਦੀ ਗੱਲ ਅਸੀਂ ਉਨ੍ਹਾਂ ਨੂੰ ਨਹੀਂ ਦੱਸਾਂਗੇ, ਉਨੀ ਦੇਰ ਅਸੀਂ ਆਪਣੀਆਂ ਪੀੜ੍ਹੀਆਂ ਨੂੰ ਗੈਰ ਜ਼ਰੂਰੀ ਤੇ ਮੰਦੇ ਪ੍ਰਭਾਵੀ ਸਿੱਟਿਆਂ ਤੋਂ ਸਮਾਜਿਕ ਤੌਰ 'ਤੇ ਬਚਾ ਨਹੀਂ ਸਕਾਂਗੇ।

ਉਪਰੋਕਤ ਸੁਝਾਅ ਦੀ ਲਗਾਤਾਰਤਾ ਵਿਚ ਇਹ ਵੀ ਕੀਤਾ ਜਾਣਾ ਚਾਹੀਦਾ ਹੈ ਕਿ ਹੁਣ ਇਲੈਕਟ੍ਰੋਨਿਕ ਮੀਡੀਆ ਦਾ ਯੁੱਗ ਹੈ। ਸਾਹਿਤ ਤੇ ਇਤਿਹਾਸ ਦੀਆਂ ਕਿਤਾਬਾਂ ਰਚਣ ਤੋਂ ਪਹਿਲਾਂ ਜੋ ਤੁਰੰਤ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ, ਉਹ ਇਹ ਹੈ ਕਿ ਪੰਜਾਬ ਦੇ ਅਮੀਰ ਹੈਰੀਟੇਜ ਤੇ ਕਲਚਰ ਨੂੰ ਟੀ.ਵੀ ਚੈਨਲਾਂ ਤੇ ਇੰਟਰਨੈੱਟ ਰਾਹੀਂ ਲਗਾਤਾਰ ਨਿਯਮਬੱਧ ਤਰੀਕੇ ਨਾਲ ਲੋਕਾਂ ਤੱਕ ਪਹੁੰਚਾਇਆ ਜਾਵੇ, ਜਿਸ ਨਾਲ ਕਿ ਸਾਡੇ ਸ਼ਹੀਦਾਂ-ਮੁਰੀਦਾਂ ਦੇ ਕਾਰਨਾਮਿਆਂ ਤੋਂ ਅਵਾਮ ਜਾਣੂ ਹੋ ਸਕੇਗਾ ਤੇ ਪੰਜਾਬ ਦਾ ਸੁਨਹਿਰਾ ਇਤਿਹਾਸ ਲੋਕ ਲਹਿਰ ਬਣ ਕੇ ਦੁਨੀਆਂ ਦੇ ਸਾਹਮਣੇ ਲਿਆਂਦਾ ਜਾ ਸਕੇਗਾ। ਜੋ ਕਿ ਅੱਜ ਤੱਕ ਅਸੀਂ ਨਹੀਂ ਕਰ ਸਕੇ। ਬੇਸ਼ੱਕ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅੱਜ ਦੁਨੀਆਂ ਪੰਜਾਬ ਦੇ ਮਹਾਨ ਵਿਰਸੇ ਬਾਰੇ ਜਾਨਣ ਲਈ ਤਲਬਗਾਰ ਹੈ।

ਆਪਣੇ ਮਹਾਨ ਗੁਰੂ ਸਾਹਿਬਾਨ ਪ੍ਰਤੀ ਦੁਨੀਆਂ ਨੂੰ ਜਾਗਰੂਕ ਕਰਨ ਦਾ ਸਾਡਾ ਇਹ ਉਪਰਾਲਾ ਸਾਡੇ ਗੁਰੂਆਂ-ਪੀਰਾਂ ਤੇ ਸ਼ਹੀਦਾਂ-ਮੁਰੀਦਾਂ ਵਾਸਤੇ ਸਾਡੀ ਸੱਚੀ ਸੁੱਚੀ ਸ਼ਰਧਾ ਤੇ ਸਤਿਕਾਰ ਦਾ ਪ੍ਰਗਟਾਵਾ ਹੋਵੇਗਾ। ਉਸ ਦੇ ਨਾਲ ਹੀ ਸਾਡੇ ਵਲੋਂ ਇਹ ਉਦਮ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਸਹੀ ਸੇਧ ਦੇਣ ਲਈ ਬਹੁਤ ਹੀ ਅਹਿਮ ਫਰਜ਼ ਦੀ ਅਦਾਇਗੀ ਵਜੋਂ ਹੋਵੇਗਾ।

9814115329

♦♦♦♦

ਸੁਰਜਨ ਸਿੰਘ ਜੱਸਲ

# ਪ੍ਰੋ. ਗੁਰਮੁਖ ਸਿੰਘ
## (1849-1898)

ਭਾਈ ਦਿੱਤ ਸਿੰਘ ਨਾਲ ਚੋਲੀ ਦਾਮਨ ਦਾ ਸਾਥ ਰੱਖਣ ਵਾਲੇ ਪ੍ਰੋਫੈਸਰ ਗੁਰਮੁਖ ਸਿੰਘ ਹੋਰਾਂ ਦਾ ਜਨਮ 15 ਅਪ੍ਰੈਲ 1849 ਈ. ਵਿੱਚ ਗਰੀਬ ਮਾਪਿਆਂ ਦੇ ਘਰ ਕਪੂਰਥਲਾ ਵਿਖੇ ਹੋਇਆ ਸੀ। ਪਿਤਾ ਦਾ ਨਾ ਭਾਈ ਬਸਾਵਾ ਸਿੰਘ ਸੀ, ਜੋ ਰਾਜਾ ਨਿਹਾਲ ਸਿੰਘ ਜੀ ਕਪੂਰਥਲਾ ਦੇ ਲਾਂਗਰੀ ਸਨ। ਆਪ ਪਿੰਡ ਚੰਧੜ, ਜਿਲਾ ਗੁਜਰਾਂਵਾਲਾ ਦੇ ਵਸਨੀਕ ਸਨ। ਬਸਾਵਾ ਸਿੰਘ ਜੀ ਰੁਜਗਾਰ ਵਸ ਹੋ ਕੇ ਮਹਾਰਾਜਾ ਸ਼ੇਰ ਸਿੰਘ ਦੇ ਲਾਂਗਰੀਆ ਵਿੱਚ ਭਰਤੀ ਹੋ ਗਏ। ਲਾਹੌਰ ਵਿੱਚ ਬੜੇ ਤਜ਼ਰਬੇਕਾਰ ਖ਼ਾਨਸਾਮੇ ਦੇ ਮਾਤਹਿਤ ਬਸਾਵਾ ਸਿੰਘ ਨੇ ਸ਼ਾਹੀ ਖਾਣੇ ਬਣਾਉਣ ਦਾ ਤਜਰਬਾ ਬੜੀ ਮਿਹਨਤ ਨਾਲ ਹਾਸਲ ਕੀਤਾ। ਪਿਛੋਂ 15 ਸਤੰਬਰ 1843 ਈ. ਨੂੰ ਬਸਾਵਾ ਸਿੰਘ ਦੀ ਜਾਣ ਪਛਾਣ ਰਾਜਾ ਨਿਹਾਲ ਸਿੰਘ ਦੇ ਨਾਲ ਹੋ ਗਈ ਤੇ ਆਪ ਇਸ ਵਿਧੀ ਕਪੂਰਥਲੇ ਪਹੁੰਚ ਗਏ।

ਰਾਜਾ ਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਸ. ਬਸਾਵਾ ਸਿੰਘ ਪਹਿਲਾਂ ਰਾਜਾ ਰਣਧੀਰ ਸਿੰਘ ਪਾਸ ਰਹੇ ਅਤੇ ਫੇਰ ਕੰਵਰ ਬਿਕਰਮ ਸਿੰਘ ਦੀ ਸੇਵਾ ਵਿੱਚ ਲੱਗ ਗਏ। ਇਥੇ ਹੀ ਪ੍ਰੋ.ਗੁਰਮੁਖ ਸਿੰਘ ਦਾ ਜਨਮ ਹੋਇਆ। ਕੰਵਰ ਬਿਕਰਮ ਸਿੰਘ ਜੀ ਦਾ ਬਸਾਵਾ ਸਿੰਘ ਦੇ ਨਾਲ ਖਾਸ ਤੌਰ ਤੇ ਸਨੇਹ ਸੀ। ਇਸ ਲਈ ਉਨ੍ਹਾਂ ਦੇ ਸਪੁਤਰ ਗੁਰਮੁਖ ਸਿੰਘ ਨੂੰ ਉਨ੍ਹਾਂ ਨੇ ਬਚਪਨ ਤੋਂ ਹੀ ਪਾਲਿਆ-ਪੋਸਿਆ। ਭਾਈ ਗੁਰਮੁਖ ਸਿੰਘ ਨੇ ਮੁੱਢਲੀ ਸਿੱਖਿਆ ਕਪੂਰਥਲੇ ਹੀ ਪ੍ਰਾਪਤ ਕੀਤੀ ਤੇ ਫੇਰ ਉਚੇਰੀ ਵਿਦਿਆ ਲਈ ਸਰਕਾਰੀ ਕਾਲਜ ਲਾਹੌਰ ਜਾ ਦਾਖਲ ਹੋਏ।

ਜਿਨ੍ਹਾਂ ਕੁਰੀਤੀਆਂ ਵਿੱਰੁਧ ਸਿੱਖ ਗੁਰੂਆਂ ਨੇ ਲੰਮਾ ਸੰਘਰਸ਼ ਕੀਤਾ ਸੀ ਉਹ ਸਾਰੀਆਂ ਦੀ ਸਾਰੀਆਂ ਮੁੜ ਸਥਾਪਿਤ ਹੋ ਗਈਆਂ ਸਨ। ਹੋਰ ਤਾਂ ਹੋਰ ਗਿਆਨੀ ਦਿੱਤ ਸਿੰਘ ਜੀ ਨੂੰ ਸਿੰਘ ਸਭਾ ਦੀ ਸਥਾਪਤੀ ਤੋਂ ਪਹਿਲਾਂ ਦਰਬਾਰ ਸਾਹਿਬ ਵਿਚੋਂ ਕੜਾਹ ਪ੍ਰਸ਼ਾਦ ਵਰਤਣ ਸਮੇਂ ਬਾਹਰ ਆਉਣਾ ਪਿਆ, ਕਿਉਂਕਿ ਉਹ ਅਖੌਤੀ ਨੀਵੀਂ ਜਾਤ ਨਾਲ ਸਬੰਧਿਤ ਸਨ। ਕਹਿਣ ਨੂੰ ਸਿੱਖਾਂ ਵਿੱਚ ਜਾਤ ਪਾਤ ਦਾ ਕੋਈ ਭੇਦ ਭਾਵ ਨਹੀਂ ਸੀ ਪਰ ਹਕੀਕਤ ਵਿੱਚ ਉਦੋਂ ਕੋਈ ਅਮਲ ਨਹੀਂ ਕਰਦਾ ਸੀ। ਸਿੱਖ ਧਰਮ ਪੁਸਤਕਾਂ ਵਿੱਚ ਹੀ ਰਹਿ ਗਿਆ ਸੀ।

ਸੰਨ 1873 ਦੇ ਆਰੰਭ ਵਿੱਚ ਸਾਰੇ ਸਿੱਖ ਜਗਤ ਨੇ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀਆਂ ਵਲੋਂ ਇਸਾਈ ਧਰਮ ਅਪਨਾਉਣ ਦੇ ਐਲਾਨ ਨੂੰ ਇਕ ਚਣੌਤੀ ਸਮਝਿਆ, ਝਟਪਟ ਇੱਕ ਜਥੇਬੰਦੀ ਬਣਾਉਣ ਉਤੇ ਜ਼ੋਰ ਦਿੱਤਾ। ਅਜਿਹੀਆਂ ਘਟਨਾਵਾਂ ਦੇ ਪ੍ਰਤਿਕਰਮ ਵਜੋਂ ਚੋਣਵੇਂ ਮੁੱਖੀ 30 ਜੁਲਾਈ 1873 ਨੂੰ ਇੱਕਠੇ ਹੋ ਕੇ, ਗੁਰਮਤਿ ਪ੍ਰਚਾਰ ਅਤੇ ਸਿੱਖਾਂ ਦੇ ਸਮਾਜਿਕ ਸੁਧਾਰ ਵਾਸਤੇ ਸ਼੍ਰੀ ਗੁਰੂ ਸਿੰਘ ਸਭਾ ਦੀ ਨੀਂਹ ਰਖੀ ਗਈ ਅਤੇ ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਨਾਂ ਨਾਲ ਰਜਿਸਟਰ ਕਰਵਾਇਆ ਗਿਆ। ਕਾਲਜ ਪੜ੍ਹਦਿਆਂ ਭਾਈ ਗੁਰਮੁੱਖ ਸਿੰਘ ਵੀ ਕੰਵਰ ਬਿਕਰਮ ਸਿੰਘ ਦੇ ਨਾਲ ਸਿੰਘ ਸਭਾ ਅੰਮ੍ਰਿਤਸਰ ਦੀਆਂ ਇੱਕਤਰਤਾਵਾਂ ਵਿੱਚ ਜਾਂਦੇ ਰਹਿੰਦੇ ਸਨ। ਇਥੋਂ ਹੀ ਉਨ੍ਹਾਂ ਦੇ ਮਨ ਵਿੱਚ ਬੁਰਾਈਆਂ ਤੇ ਕੁਰੀਤੀਆਂ ਨੂੰ ਦੂਰ ਕਰਨ ਦੀ ਚੇਟਕ ਲੱਗੀ ਸੀ। ਉਘੇ ਵਿਦਵਾਨ ਅਤੇ ਓਰੀਐਂਟਲ ਭਾਸ਼ਾਵਾਂ ਵਿੱਚ ਡੂੰਘੀ ਦਿਲਚਸਪੀ ਡਾ. ਲਾਈਟਨਰ ਜੋ ਭਾਈ ਗੁਰਮੁਖ ਸਿੰਘ ਦੇ ਮਿਤ੍ਰ ਬਣ ਚੁੱਕੇ ਸਨ, ਦੇ ਯਤਨਾਂ ਸਦਕਾ ਸੰਨ 1876 ਵਿੱਚ ਲਾਹੌਰ ਵਿੱਚ ਓਰੀਐਂਟਲ ਕਾਲਜ ਖੁੱਲਿਆ ਅਤੇ ਓਰੀਐਂਟਲ ਕਾਲਜ ਲਾਹੌਰ ਵਿੱਚ ਸਪੈਸ਼ਲ ਕਲਾਸ ਗੁਰਮੁੱਖੀ ਦੀ ਸ਼ੁਰੂ ਹੋਣਾ ਸੀ ਜਿਸ ਵਿੱਚ ਗਿਆਨੀ ਤੇ ਬੁਧੀਮਾਨੀ, ਵਿਦਵਾਨੀ ਦੀ ਪੜ੍ਹਾਈ ਅਰੰਭ ਹੋਈ।

ਭਾਈ ਗੁਰਮੁਖ ਸਿੰਘ ਸਰਕਾਰੀ ਕਾਲਜ ਲਾਹੌਰ ਤੋਂ ਬੀ.ਏ ਪਾਸ ਕਰਨ ਮਗਰੋਂ 1877 ਵਿੱਚ ਓਰੀਐਂਟਲ ਕਾਲਜ ਲਾਹੌਰ ਦੇ ਹਿੰਦੀ ਵਿਭਾਗ ਵਿੱਚ ਸੈਕਿੰਡ ਟੀਚਰ ਲੱਗ ਗਏ ਸਨ। ਉਦੋਂ ਹੀ ਭਾਈ ਦਿੱਤ ਸਿੰਘ ਦੇ ਮਹਾਨ ਵਿਦਵਾਨ ਸਵਾਮੀ ਦਯਾਨੰਦ ਸਰਸਵਤੀ ਨਾਲ ਸ਼ਾਸ਼ਤ੍ਰਾਥ ਹੋਏ ਸਨ। ਪਰਿਣਾਮ ਵਜੋਂ ਭਾਈ ਦਿੱਤ ਸਿੰਘ ਦੀ ਵਿਦਵਤਾ, ਤਰਕ ਤੇ ਬਹਿਸ- ਮੁਬਾਹਿਸੇ ਕਰਨ ਦੀ ਸਮਰੱਥਾ ਦਾ ਲਾਹੌਰ ਵਿੱਚ ਚਰਚਾ ਹੋ ਗਿਆ ਸੀ। ਇਸ ਪਿਛੋਂ ਅਨੋਖੀ ਪ੍ਰਤਿਭਾ ਵਾਲੇ ਇਹ ਦੋਵੇਂ ਪੁਰਖ ਇੱਕ ਦੂਜੇ ਵੱਲ ਖਿੱਚੇ ਗਏ। ਫੇਰ ਭਾਈ ਦਿੱਤ ਸਿੰਘ ਜੀ ਨੇ ਫਕੀਰੀ ਦੀ ਅਵਸਥਾ ਦਾ ਤਿਆਗ ਕਰ ਲਿਆ।

ਪ੍ਰੋ. ਗੁਰਮੁਖ ਸਿੰਘ ਸ਼੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੇ ਆਸ਼ਿਆਂ ਤੋਂ ਚਿਰੋਕੇ ਵਾਕਫ ਹੋ ਗਏ ਸਨ। ਉਹ ਸਿੱਖ ਸਮਾਜ ਦੀ ਉਸ ਸਮੇਂ ਦੀ ਸਥਿਤੀ ਤੋਂ ਵੀ ਭਲੀ ਭਾਂਤ ਜਾਣੂ ਸਨ ਅਤੇ ਇਸ ਨੂੰ ਸੁਧਾਰਨ ਲਈ ਮਾਨਸਿਕ ਤੌਰ ਉਤੇ ਤਿਆਰ ਹੋ ਰਹੇ ਸਨ।

ਪ੍ਰੋ. ਗੁਰਮੁਖ ਸਿੰਘ ਨੂੰ ਭਾਈ ਦਿੱਤ ਸਿੰਘ ਅੰਦਰ ਵਿਦਿਅਕ ਭੁੱਖ ਲੋਹੜੇ ਦੀ ਪ੍ਰਤੀਤ ਹੁੰਦੀ ਸੀ ਕਿਉਂਕਿ ਉਹਨਾਂ ਦੇ ਵਿੱਚ ਗਿਆਨ ਦਾ ਅਥਾਹ ਸਮੁੰਦਰ ਠਾਠਾਂ ਮਾਰਦਾ ਸੀ। ਭਾਈ ਦਿੱਤ ਸਿੰਘ ਵੇਦਾਂ, ਸ਼ਾਸਤ੍ਰਾਂ, ਨਿਆਇ ਅਤੇ ਕਾਵਿ ਆਦਿਕ, ਭਾਰਤੀ ਵਿਦਿਆ ਵਿੱਚ ਨਿਪੁੰਨ ਸਨ। ਪ੍ਰੋ. ਗੁਰਮੁੱਖ ਸਿੰਘ ਨੇ ਸਿੱਖ ਕੌਮ ਦੀ ਨਿਘਰਦੀ ਜਾ ਰਹੀ ਹਾਲਤ ਦਾ ਭਾਈ ਦਿੱਤ ਸਿੰਘ ਅੱਗੇ ਅਜਿਹਾ ਨਕਸ਼ਾ ਪੇਸ਼ ਕੀਤਾ ਕਿ ਭਾਈ ਸਾਹਿਬ ਵਿੱਚ ਸਿੱਖ ਕੌਮ ਦੀ ਡੁਬਦੀ ਜਾਂਦੀ ਬੇੜੀ ਨੂੰ ਬੰਨੇ ਲਾਉਣ ਦਾ ਜੋਸ਼ ਪੈਦਾ ਹੋ ਗਿਆ। ਆਪ ਸਿੱਖ ਧਰਮ ਦੀ ਗੋਦ ਵਿੱਚ ਆ ਬੈਠੇ। ਪ੍ਰੋ. ਸਾਹਿਬ ਦੀ ਪ੍ਰੇਰਨਾ ਨਾਲ ਭਾਈ ਦਿੱਤ ਸਿੰਘ ਨੇ ਪਹਿਲੇ ਹੀ ਸਾਲ ਦੁਨੀਆ ਦੀ ਗਿਆਨੀ ਦੀ ਪ੍ਰੀਖਿਆ ਪਾਸ ਕਰਨ ਵਾਲਾ ਸੱਭ ਤੋਂ ਪਹਿਲਾ ਵਿਦਿਆਰਥੀ ਹੋਣ ਦਾ ਮਾਣ ਪ੍ਰਾਪਤ ਕੀਤਾ। ਪੰਜਾਬ

ਯੂਨੀਵਰਸਿਟੀ ਦੇ ਸਲਾਨਾ ਜਲਸੇ ਵਿੱਚ ਲਾਰਡ ਰਿਪਨ ਸਾਹਿਬ ਮੁਲਕੀ ਲਾਟ ਹੱਥੋਂ ਇੱਕ ਘੜੀ ਅਤੇ ਤਗਮਾ ਪਾਇਆ। ਉਸ ਸਮੇਂ ਦੀ ਗੱਲ ਹੈ ਜਦੋਂ ਪੰਜਾਬੀ ਦੀ ਵੱਡੀ ਤੋਂ ਵੱਡੀ ਪ੍ਰੀਖਿਆ ਗਿਆਨੀ ਹੋਇਆ ਕਰਦੀ ਸੀ। ਗਿਆਨੀ ਦਿੱਤ ਸਿੰਘ ਜੀ ਨੇ ਨੌਕਰੀ ਦੌਰਾਨ ਹੀ ਕਾਲਜ ਦੇ ਪ੍ਰੋਫੈਸਰਾਂ ਸਾਹਮਣੇ ਮਨੁੱਖਤਾ, ਮਨੁੱਖੀ ਗੁਣਾਂ, ਮਨੁੱਖੀ ਜੀਵਨ, ਆਦਰਸ਼ਾਂ ਆਦਿ ਵਿਸ਼ਿਆਂ ਉਤੇ ਲੜੀਵਾਰ ਲੈਕਚਰ ਕੀਤੇ। ਆਪ ਦੀ ਵਿਦਵਤਾ ਤੋਂ ਓਰੀਐਂਟਲ ਕਾਲਜ ਦਾ ਪ੍ਰਿੰਸੀਪਲ ਇਤਨਾ ਪ੍ਰਭਾਵਿਤ ਹੋਇਆ ਕਿ ਉਸਨੇ ਭਾਈ ਸਾਹਿਬ ਨੂੰ ਪੱਕੇ ਤੌਰ ਤੇ ਧਾਰਮਿਕ ਪ੍ਰੋਫੈਸਰ ਦੀ ਅਸਾਮੀ ਵੀ ਪੇਸ਼ ਕੀਤੀ। ਉਸ ਸਮੇਂ ਓਰੀਐਂਟਲ ਕਾਲਜ ਲਾਹੌਰ ਵਿੱਚ ਰੋਜ਼ ਸ਼੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ। ਸ਼੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਤੋਂ ਵਿਦਿਆਰਥੀਆਂ ਦਾ ਜਾਣੂ ਹੋਣਾ ਲਾਜਮੀ ਸੀ। ਸਗੋਂ ਵੇਦਾਂਤ ਆਦਿ ਵਿਸ਼ਿਆਂ ਦੇ ਬੜੇ ਗੂੜ੍ਹੇ ਗ੍ਰੰਥ ਪੜ੍ਹਨੇ ਪੈਂਦੇ ਸਨ। ਗੁਰਮਤਿ ਫਲਾਸਫੀ ਉੱਤੇ ਲੜੀਵਾਰ ਲੈਕਚਰ ਕੀਤੇ ਜਾਂਦੇ ਸਨ। ਇਸ ਕਾਲਜ ਕਰਕੇ ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਦਿੱਤ ਸਿੰਘ ਦੀ ਨੇੜਤਾ ਹੋਰ ਸੁਨਿਸ਼ਚਤ ਹੋ ਗਈ ਸੀ 'ਇੱਕ ਦੂਜੇ ਦੀ ਵਿਦਵਤਾ ਨਾਲ ਮੋਹੇ ਗਏ' ਇਹ ਦੋਵੇਂ ਪ੍ਰੋਫੈਸਰ ਆਦਰਸਾਂ ਦੀ ਸਾਂਝ ਵੀ ਪਾ ਚੁੱਕੇ ਸਨ।ਪ੍ਰੋ. ਗੁਰਮੁਖ ਸਿੰਘ ਦੀ ਸੱਚੀ ਸੁੱਚੀ ਵਡਿਆਈ ਭਾਈ ਦਿੱਤ ਸਿੰਘ ਦੀ ਉਛੱਲ 2 ਪੈਂਦੀ ਕਰਤਾਰੀ ਸ਼ਕਤੀ ਦਾ ਨੱਕਾ ਉਸ ਦਿਸ਼ਾ ਵੱਲ ਖੋਲਣ ਵਿੱਚ ਸੀ ਜਿਥੇ ਉਸ ਸ਼ਕਤੀ ਦੀ ਬਹੁਤ ਲੋੜ ਸੀ।

ਸਿੰਘ ਸਭਾ ਅੰਮ੍ਰਿਤਸਰ ਸੁਚਾਰੂ ਰੂਪ ਵਿੱਚ ਕੰਮ ਕਰਨ ਹੀ ਲੱਗੀ ਸੀ ਕਿ ਗਰਮ ਖਿਆਲੀਏ ਤੇ ਨਰਮ ਖਿਆਲੀਏ ਦੋ ਧੜੇ ਬਣ ਗਏ। ਬਿਪਰਵਾਦ ਵਧ ਜਾਣ ਕਰਕੇ ਪ੍ਰੋ. ਗੁਰਮੁਖ ਸਿੰਘ, ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਮਈਆ ਸਿੰਘ ਆਦਿ ਨੇ ਇਸ ਸਮਾਜਿਕ ਬੀਮਾਰੀ ਦਾ ਵਿਰੋਧ ਕੀਤਾ। ਸ੍ਰੀ ਗੁਰੂ ਸਿੰਘ ਸਭਾ ਅੰਮ੍ਰਿਤਸਰ ਦੀ ਸਥਾਪਤੀ ਤੋਂ 6 ਸਾਲ ਬਾਦ 2 ਨਵੰਬਰ 1879 ਵਿੱਚ ਸ਼੍ਰੀ ਗੁਰੂ ਸਿੰਘ ਸਭਾ ਲਾਹੌਰ ਬਣੀ।ਪ੍ਰੋ. ਗੁਰਮੁਖ ਸਿੰਘ, ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ ਤੇ ਭਾਈ ਮਈਆ ਸਿੰਘ ਇਨਾਂ ਚਾਰੇ ਪ੍ਰਤਿਭਾਵਾਂ ਦਾ ਲਾਹੌਰ ਵਿਖੇ ਸੰਗਮ, ਸਿੰਘ ਸਭਾ ਲਾਹੌਰ ਦੀ ਸਥਾਪਨਾ ਲਈ ਬੜਾ ਕਾਰਗਰ ਸਾਬਤ ਹੋਇਆ। ਇਨ੍ਹਾਂ ਨੇ ਪੈਦਲ ਫਿਰ ਕੇ ਪ੍ਰਚਾਰ ਕੀਤਾ। ਇਸ ਨਵੀਂ ਬਣੀ ਸਭਾ ਦੇ ਪ੍ਰਧਾਨ ਦੀਵਾਨ ਬੂਟਾ ਸਿੰਘ ਅਤੇ ਸਕੱਤਰ ਪ੍ਰੋ. ਗੁਰਮੁੱਖ ਸਿੰਘ ਸਨ। ਇਹ ਉਹ ਸਭਾ ਸੀ ਜਿਸ ਨੂੰ ਬਣਾਉਣ ਤੇ ਵਧਾਉਣ ਵਿੱਚ ਭਾਈ ਦਿੱਤ ਸਿੰਘ, ਜਵਾਹਰ ਸਿੰਘ ਤੇ ਭਾਈ ਮਈਆ ਸਿੰਘ ਹੁਰਾਂ ਨੇ ਆਪਣੀ ਸਾਰੀ ਸ਼ਕਤੀ ਲਾ ਦਿੱਤੀ।ਥਾਂ ਥਾ ਸਿੰਘ ਸਭਾਵਾਂ ਸਥਾਪਤ ਕੀਤੀਆਂ ਜਾ ਰਹੀਆਂ ਸਨ। ਜਿਵੇ ਫਿਰੋਜਪੁਰ ਸ਼ਹਿਰ ਦੀ ਸਿੰਘ ਸਭਾ ਦੀ ਜਿੰਮੇਵਾਰੀ ਨੂੰ ਪੂਰੀ ਲਗਨ ਅਤੇ ਤਨਦੇਹੀ ਨਾਲ ਇੱਕ ਪੂਰਬ ਦਾ ਰਹਿਣ ਵਾਲਾ ਸਾਧੂ ਰਾਮੋ ਰਾਮ ਨਿਭਾਅ ਰਿਹਾ ਸੀ। ਥੋੜੇ ਸਮੇਂ ਵਿੱਚ ਹੀ ਸਾਧੂ ਰਾਮੋ ਰਾਮ ਨਾਲ ਸਰਦਾਰ ਦੇਵਾ ਸਿੰਘ ਦੇ ਸਪੁੱਤਰ ਭਾਈ ਤਖਤ ਸਿੰਘ ਵੀ ਆ ਮਿਲੇ। ਭਾਈ ਤਖਤ ਸਿੰਘ, ਭਾਈ ਦਿੱਤ ਸਿੰਘ ਜੀ ਦੇ ਪਰਮ ਪਿਆਰੇ ਵਿਦਿਆਰਥੀ ਸੀ। ਜੋ ਗੋਸਟੀਆਂ ਸਮੇਂ ਗਿਆਨੀ ਦਿੱਤ ਸਿੰਘ ਦੀ ਹਿਫਾਜਤ ਲਈ ਹਰ ਖਤਰੇ ਸਾਹਮਣੇ ਡੱਟ ਖਲੋਂਦੇਂ ਸੀ।

ਭਾਈ ਗੁਰਮੁਖ ਸਿੰਘ ਜੀ ਨੇ ਪੰਜਾਬੀ ਪਤ੍ਰਕਾਰੀ ਵਿੱਚ ਵੀ ਪਹਿਲ ਕੀਤੀ। ਸੰਨ 1880 ਵਿੱਚ ਭਾਈ ਗੁਰਮੁਖ ਸਿੰਘ ਦੀ ਸੰਪਾਦਨਾ ਹੇਠ ਗੁਰਮੁਖੀ ਸੁਧਾਰਕ ਅਤੇ ਵਿਦਿਯਾਰਕ ਪੱਤਰ ਜਾਰੀ ਹੋਏ। ਸੰਨ 1885 ਵਿੱਚ 'ਖਾਲਸਾ ਅਖਬਾਰ' (ਸੰਪਾਦਕ ਭਾਈ ਦਿੱਤ ਸਿੰਘ) ਸਿੰਘ ਸਭਾ ਲਾਹੌਰ ਵਿੱਚ ਕੱਢਿਆ। ਸੰਨ 1886 ਵਿੱਚ 'ਖਾਲਸਾ ਗਜਟ' (ਸੰਪਾਦਕ ਮਈਆ ਸਿੰਘ) ਪ੍ਰਕਾਸਿਤ ਕਰਨੇ ਅਰੰਭੇ।

10 ਜੂਨ 1896 ਨੂੰ ਖਲਾਸਾ ਦੀਵਾਨ ਲਾਹੌਰ ਦੇ ਪ੍ਰਧਾਨ ਸ ਅਤਰ ਸਿੰਘ ਭਦੌੜ ਦੇ ਅਕਾਲ ਸਲਾਣੇ ਉਪਰੰਤ ਜਥੇਬੰਦੀ ਦਾ ਸਾਰਾ ਕਾਰਜ ਭਾਰ ਪ੍ਰੋ. ਗੁਰਮੁਖ ਸਿੰਘ ਦੇ ਮੋਢਿਆਂ ਤੇ ਆਣ ਪਿਆ। ਦਿਨ ਰਾਤ ਕੰਮ ਕਰਨ ਕਰਕੇ ਇਨਾਂ ਦੀ ਸਿਹਤ ਖਰਾਬ ਰਹਿਣ ਲੱਗੀ ਅਤੇ ਮਾਇਕ ਹਾਲਤ ਵੀ ਬਹੁਤ ਜਿਆਦਾ ਵਿਗੜ ਗਈ ਪਰ ਫਿਰ ਵੀ ਬੇਪਰਵਾਹ ਹੋ ਕੇ ਪੰਥਕ ਸੇਵਾ ਵਿੱਚ ਜੁੱਟੇ ਰਹੇ। ਸਤੰਬਰ 1898 ਵਿੱਚ ਆਪ ਮਹਾਰਾਜਾ ਧੌਲਪੁਰ ਤੋਂ ਚੰਦਾ ਲੈਣ ਲਈ ਚਾਇਲ ਵਿਖੇ ਗਏ ਤਾਂ ਵਾਪਸੀ ਤੇ ਸਿਹਤ ਦੀ ਖਰਾਬੀ ਕਾਰਨ ਕੰਡਾ ਘਾਟ (ਸ਼ਿਮਲਾ) ਵਿਖੇ ਠਹਿਰ ਗਏ। 23 ਸਤੰਬਰ ਦੀ ਰਾਤ ਤੱਕ ਕੰਮ ਕਰਦੇ ਰਹੇ। ਅਗਲੇ ਦਿਨ ਭਾਵ 24 ਸਤੰਬਰ 1898 ਨੂੰ ਅੰਬਾਲੇ ਜਾਣ ਦਾ ਵਿਚਾਰ ਸੀ ਪਰ ਰਾਤੀਂ ਦਿਲ ਦੀ ਹਰਕਤ ਬੰਦ ਹੋ ਜਾਣ ਕਾਰਨ ਸੁੱਤੇ ਪਏ ਹੀ ਅਕਾਲ ਚਲਾਣਾ ਕਰ ਗਏ।

ਭਾਈ ਦਿੱਤ ਸਿੰਘ ਨੇ ਪ੍ਰ. ਗੁਰਮੁਖ ਸਿੰਘ ਦੇ ਅਕਾਲ ਚਲਾਣੇ ਤੇ ਸ਼ਰਧਾਜਲੀ ਵਜੋਂ ਲਗਭਗ 7 ਕਾਲਮਾਂ ਦਾ ਇੱਕ ਲੇਖ 'ਖਾਲਸਾ ਅਖਬਾਰ ਲਾਹੌਰ' ਦੇ ਅੰਕ 22 ਮਿਤੀ 30 ਸਤੰਬਰ 1898 ਵਿੱਚ ਲਿਖਿਆ ਉਸ ਵਿੱਚ ਉਨ੍ਹਾਂ ਨੇ ਭਾਈ ਗੁਰਮੁਖ ਸਿੰਘ ਦੀ ਪ੍ਰੇਰਨਾਮਈ ਸ਼ਖਸ਼ੀਅਤ ਬਾਰੇ ਲਿਖਿਆ:- "ਇਨਾਂ ਨੇ ਕਈ ਵਿਦਵਾਨ ਪੁਰਖਾਂ ਨੂੰ ਪ੍ਰੇਰਨਾ ਕੀਤੀ ਜੋ ਜਿਨਾਂ ਦੇ ਪ੍ਰੇਰਕ ਬਚਨਾ ਨਾਲ ਪਰੇਰੇ ਗਏ, ਭਾਈ ਜਵਾਹਰ ਸਿੰਘ ਜੋ ਇਸ ਸਮਯ ਆਰਯਾ ਸਮਾਜ ਦੇ ਸਕੱਤਰ ਸਨ ਅਰ ਭਾਈ ਦਿੱਤ ਸਿੰਘ ਜੀ ਜੋ ਉਪਦੇਸ਼ਕ ਸਮਾਨ ਵੱਖਯਾਨ ਦੇਂਦੇ ਸਨ ਉਨ੍ਹਾਂ ਨੂੰ ਆਪਣੀ ਕੌਮ ਦੀ ਹਾਲਤ ਦਾ ਨਕਸ਼ਾ ਖਿੱਚਕੇ ਅਜੇਹਾ ਦਿਖਾਇਆ ਜੋ ਇਸ ਲਈ ਅਰ ਹੋਰ ਕੰਮਾਂ ਲਈ ਇਕੱਤ੍ਰ ਕਰਕੇ ਛੱਡ ਗਏ ਸਨ।" ਖਾਲਸਾ ਅਖਬਾਰ, ਲਾਹੌਰ ਦੇ ਅੰਕ ਜੂਨ 1899 ਵਿੱਚ ਭਾਈ ਦਿੱਤ ਸਿੰਘ ਨੇ ਆਪਣੇ ਇਸ ਨਿਕਟ ਸਾਥੀ ਦੀ ਢੁਕਵੀਂ ਯਾਦਗਾਰ ਬਣਾਉਣ ਲਈ ਫੰਡ ਇਕੱਠਾ ਕਰਨ ਦੀ ਅਪੀਲ ਕੀਤੀ। ਭਾਈ ਗੁਰਮੁਖ ਸਿੰਘ ਜੀ ਨੇ ਆਪਣੀ ਕੌਮ ਪਰ ਧਰਮ ਦੇ ਵਾਸਤੇ ਬਹੁਤ ਕੁਛ ਕੰਮ ਕੀਤਾ ਜਿਸ ਤੇ ਉਸ ਦੇ ਉਨ੍ਹਾਂ ਉਪਕਾਰਾਂ ਦੇ ਬਦਲੇ ਪੰਥ ਹਿਤੈਸ਼ੀਆਂ ਦਾ ਭੀ ਧਰਮ ਹੈ ਕਿ ਉਸਦੀ ਕੋਈ ਯਾਦਗਾਰ ਕਾਇਮ ਕਰਨ।

♦♦♦♦ 9815549523

# ਸਹਿਯੋਗੀਆਂ ਦੇ ਪੱਤਰ

**ਸੰਪਾਦਕ ਭਾਈ ਦਿੱਤ ਸਿੰਘ , ਪੱਤ੍ਰਿਕਾ**
**ਪਿਆਰੇ ਭਾਈ ਨਸੀਬ ਸਿੰਘ ਸੇਵਕ ਜੀ,**

ਮਾਸਿਕ ਪੰਜਾਬੀ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਸ਼ੁਰੂਆਤ 'ਤੇ ਸਵਾਗਤ ਹੈ। ਜਿਸ ਕਾਰਜ ਨੂੰ ਅੱਜ ਤੋਂ ਸੌ ਸਾਲ ਪਹਿਲਾਂ ਭਾਈ ਦਿੱਤ ਸਿੰਘ ਜੀ ਵਲੋਂ ਅਰੰਭਿਆ ਸੀ। ਅੱਜ ਉਸ ਨੂੰ ਨਵਿਆਉਣ ਦਾ ਆਪ ਜੀ ਨੇ ਬੀੜਾ ਚੁੱਕਿਆ ਹੈ, ਅਤਿ ਸ਼ਲਾਘਾ ਯੋਗ ਕਦਮ ਹੈ।ਅੱਜ ਫੇਰ ਤੋਂ ਭਾਈ ਦਿੱਤ ਸਿੰਘ ਦੇ ਸੌ ਸਾਲ ਪਹਿਲੋਂ ਦੇ ਵਿਚਾਰ ਨਵੇਂ ਨਕੋਰ ਅਤੇ ਲੋੜੀਂਦੇ ਮਹਿਸੂਸ ਹੋ ਰਹੇ ਹਨ, ਇਸ ਤੋਂ ਇਹ ਭਾਵ ਸਪੱਸ਼ਟ ਨਿਕਲਦਾ ਹੈ ਕਿ ਸੌ ਸਾਲ ਪਹਿਲਾਂ ਜਿਸ ਮੋੜ ਤੇ ਸਿੱਖ ਕੌਮ ਖੜ੍ਹੀ ਸੀ, ਅੱਜ ਵੀ ਉੱਥੇ ਹੀ ਖੜ੍ਹੀ ਹੈ, ਨਹੀਂ ਤਾਂ ਭਾਈ ਦਿੱਤ ਸਿੰਘ ਜੀ ਦੇ ਵਿਚਾਰ ਕਦੋਂ ਦੇ ਪੁਰਾਣੇ ਹੋ ਗਏ ਹੁੰਦੇ। ਇਸ ਲਈ ਅੱਜ ਫੇਰ ਤੋਂ ਭਾਈ ਦਿੱਤ ਸਿੰਘ ਜੀ ਵਰਗੇ ਲਿਖਾਰੀਆਂ ਦੀ ਅਤਿਅੰਤ ਘਾਟ ਮਹਿਸੂਸ ਹੋ ਰਹੀ ਹੈ। ਉਂਝ ਲਿਖਾਰੀਆਂ ਦੀ ਘਾਟ ਨਹੀਂ, ਪੱਥਰ ਚੁੱਕੇ ਤੋਂ ਕਈ ਕਈ ਲੱਭ ਦੇ ਹਨ ਪ੍ਰੰਤੂ ਗਿਆਨੀ ਦਿੱਤ ਸਿੰਘ ਜੀ ਵਰਗਾ ਟਾਵਾਂ ਟੱਲਾ ਹੀ ਹੈ।

ਗਿਆਨੀ ਧਰਮ ਸਿੰਘ
ਭੰਖਰਪੁਰ

---

**ਬਹੁਤ ਹੀ ਪਿਆਰੇ**
**ਮਾਣਯੋਗ ਸੰਪਾਦਕ ਜੀ,**

ਆਪ ਜੀ ਵੱਲੋਂ ਸ਼ੁਰੂ ਕੀਤੇ ਗਏ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਤਿਕਾਰ ਸਹਿਤ ਭੇਜੇ ਜਨਵਰੀ ਅਤੇ ਫਰਵਰੀ 2010 ਅੰਕ ਪ੍ਰਾਪਤ ਹੋਏ। ਆਪ ਜੀ ਨੇ ਇਹ ਮਹੀਨਾਵਾਰ/ ਮਾਸਿਕ ਪੱਤ੍ਰਿਕਾ ਸ਼ੁਰੂ ਕਰਕੇ ਕੌਮ ਦੀ ਬਹੁ-ਮਹਾਨ ਸ਼ਖਸ਼ੀਅਤ ਭਾਈ ਦਿੱਤ ਸਿੰਘ ਜੀ ਦੀ ਵਿਚਾਰਧਾਰਾ ਨੂੰ ਅੱਗੇ ਲੈ ਜਾਣ ਲਈ ਮਹਾਨ ਉਪਰਾਲਾ ਕੀਤਾ ਹੈ ਇਨ੍ਹਾਂ ਵਿਚਲੀ ਸਾਰੀ ਸਮੱਗਰੀ ਹੀ ਦਿਲਚਸਪ ਅਤੇ ਗੌਲਣਯੋਗ ਹੈ। ਭਾਈ ਦਿੱਤ ਸਿੰਘ, ਮੇਘ ਰਾਜ ਮਿੱਤਰ, ਤਰਲੋਚਨ ਸਿੰਘ ਦੁਪਾਲਪੁਰ, ਨਸੀਬ ਸਿੰਘ ਸੇਵਕ ਅਤੇ ਕਰਨੈਲ ਸਿੰਘ ਸੋਮਲ ਆਦਿ ਪ੍ਰਭਾਵਿਤ ਕਰਦੇ ਹਨ।

ਪੱਤ੍ਰਿਕਾ ਹੋਰ ਵਧੇ ਫੁਲੇ ਇਸ ਆਸ ਨਾਲ:

ਸੁਖਮੰਦਰ ਸਿੰਘ ਤੂਰ
ਮੋਗਾ

---

**ਸ. ਨਸੀਬ ਸਿੰਘ ਜੀ ਸੇਵਕ**
**ਸਤਿਕਾਰਯੋਗ ਵੀਰ ਜੀਓ,**

ਸਤਿ ਸ੍ਰੀ ਅਕਾਲ, ਆਪ ਜੀ ਦੀ ਭੇਜੀ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਅੰਕ ਜਨਵਰੀ 2010 ਮਿਲੀ ਪੜ੍ਹ ਕੇ ਮਨ ਨੂੰ ਖੁਸ਼ੀ ਹੋਈ। ਭਾਈ ਦਿੱਤ ਸਿੰਘ ਜੀ ਬਾਰੇ ਪਹਿਲਾਂ ਵੀ ਕੁਝ ਜਾਣਕਾਰੀ ਭਰਪੂਰ ਲੇਖ ਮੈਂ ਪੜੇ ਸਨ ਇਸ ਕਰਕੇ ਮੈਂ ਉਨ੍ਹਾਂ ਦੀ ਵਿਦਵਤਾ ਅਤੇ ਉਹਨਾਂ ਵਲੋਂ ਕੀਤੇ ਮਹਾਨ ਕਾਰਜਾਂ ਪ੍ਰਤੀ ਬਹੁਤ ਕਾਇਲ ਸੀ। ਆਪ ਜੀ ਨੇ ਜੋ ਇਹ ਮਹੀਨਾਵਾਰ ਪੱਤ੍ਰਿਕਾ ਸ਼ੁਰੂ ਕੀਤੀ ਹੈ ਇਸ ਲਈ ਆਪ ਵਧਾਈ ਦੇ ਪਾਤਰ ਹੋ। ਵਾਹਿਗੁਰੂ ਸੱਚੇ ਪਾਤਸ਼ਾਹ ਬਖਸ਼ਿਸ਼ ਕਰਨ ਕਿ ਆਪਦੀ ਰਹਿਨੁਮਾਈ ਹੇਠ ਇਹ ਪਰਚਾ ਦਿਨ ਦੁਗਣੀ ਤੇ ਰਾਤ ਚੌਗੁਣੀ ਤਰੱਕੀ ਕਰੇ। ਅੱਜ ਮਿਤੀ 15-2-2010 ਨੂੰ ਮੈਂ ਇਕ ਸਾਲ ਦਾ ਚੰਦਾ ਸਟੇਟ ਬੈਂਕ ਆਫ ਪਟਿਆਲਾ ਵਿੱਚ ਆਪ ਜੀ ਦੇ ਅਕਾਉਂਟ ਵਿੱਚ ਜਮਾਂ ਕਰਵਾ ਦਿੱਤਾ ਹੈ।

ਰਘਬੀਰ ਕੌਰ
ਮੁਹੱਲਾ ਗੋਪਾਲ ਨਗਰ ਨੇੜੇ ਗੋਪਾਲ ਮੰਦਰ,
ਗੁਰਦਾਸਪੁਰ

---

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਿਹ।

ਮਾਨਯੋਗ ਸ. ਨਸੀਬ ਸਿੰਘ ਸੇਵਕ ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਸਰਦਾਰ ਸਾਹਿਬ ਜੀ ਮੈਂ ਸਪੋਕਸਮੈਨ ਦਾ (ਕਾਵਿ ਵਿਅੰਗ) ਲੇਖਕ ਹਾਂ ਅਤੇ ਆਪ ਜੀ ਦੇ ਮਾਸਿਕ ਰਸਾਲੇ ਨਾਲ ਜੁੜਨਾ ਚਾਹੁੰਦਾ ਹਾਂ। ਸੋ ਮੈਂ ਆਪਣੀਆਂ ੩ ਰਚਨਾਵਾਂ ਭੇਜ ਰਿਹਾ ਹਾਂ। ਮੈਨੂੰ ਪੂਰਨ ਆਸ ਹੈ ਕਿ ਤੁਸੀ ਆਪਣੀ ਅਨਮੋਲ ਪੱਤ੍ਰਿਕਾ ਵਿੱਚ ਜਰੂਰ ਜਗ੍ਹਾ ਦਿਓਗੇ। ਮੈਂ 7 ਫਰਵਰੀ ਨੂੰ ਸਪੋਕਸਮੈਨ ਦੀ ਮੀਟਿੰਗ ਵਿੱਚ ਸ਼ਾਮਿਲ ਹੋਇਆ ਸੀ ਜਿਥੇ ਆਪ ਜੀ ਦੀ ਪੱਤ੍ਰਿਕਾ ਭੇਟ ਕੀਤੀ ਗਈ। ਪੜ੍ਹਕੇ ਬਹੁਤ ਖੁਸੀ ਹੋਈ ਕਿ ਆਪ ਜੀ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸੋਚ ਨੂੰ ਅੱਗੇ ਤੋਰਨ ਦਾ ਜੋ ਉਪਰਾਲਾ ਕੀਤਾ ਹੈ, ਬਹੁਤ ਸ਼ਲਾਘਾਯੋਗ ਹੈ। ਪ੍ਰਮਾਤਮਾ ਇਸ ਪੱਤ੍ਰਿਕਾ ਨੂੰ ਦਿਨ ਦੁੱਗਣੀ ਰਾਤ ਚੌਗਣੀ ਤਰੱਕੀ ਬਖਸੇ।

ਹਰਬੰਸ ਸਿੰਘ ਸ਼ਾਨ, ਬਗਲੀ ਕਲਾਂ, ਸਮਰਾਲਾ
ਲੁਧਿਆਣਾ

ਸਤਿਕਾਰਯੋਗ ਮੁੱਖ ਸੰਪਾਦਕ ਜੀਓ

ਗੁਰ ਫਤਿਹ ਪ੍ਰਵਾਨ ਕਰਨੀ ਜੀ,

ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਪਲੇਠਾ ਮਾਸਿਕ ਅੰਕ ਜਨਵਰੀ 2010 ਪ੍ਰਾਪਤ ਹੋਇਆ। ਨਾਲ ਹੀ ਆਪ ਜੀ ਦੀ ਲਿਖੀ ਹੋਈ ਕਿਤਾਬ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਮਿਲੀ ਦੋਨਾਂ ਨੂੰ ਪੜ੍ਹ ਕੇ ਇੰਝ ਪ੍ਰਤੀਤ ਹੋਇਆ, ਜਿਵੇਂ ਬਹੁ-ਪੱਖੀ ਗਿਆਨੀ ਜੀ ਦੇ ਕਦਰਦਾਨ, ਉਨ੍ਹਾਂ ਦੀ ਪਹਿਚਾਣ ਨੂੰ ਪਛਾਨਣ ਵਾਲੇ ਉਨ੍ਹਾਂ ਦੀਆਂ ਅਦੁਤੀ ਸਾਹਿਤਕ, ਸਮਾਜਿਕ, ਧਾਰਮਿਕ ਤੇ ਹੋਰ ਬਹੁ-ਪੱਖੀ ਪ੍ਰਾਪਤੀਆਂ, ਉਨ੍ਹਾਂ ਦੀਆਂ ਪੰਥਕ ਸੇਵਾਵਾਂ, ਉਨ੍ਹਾਂ ਦੀਆਂ ਖਾਲਸਾ ਪੰਥ ਵਿੱਚ ਨਵੀਂ ਰੂਹ ਫੂਕਣ ਵਾਲੀਆਂ ਉਪਲਭਦੀਆਂ ਦਾ ਮੁਲਾਂਕਣ ਤੇ ਉਜਾਗਰ ਕਰਨ ਵਾਲੇ, ਸਾਡੀ ਸਿੱਖ ਕੌਮ ਵਿੱਚ ਸਿੱਖ ਵਿਰਸੇ ਨੂੰ ਸੰਭਾਲਨ ਵਾਲੇ, ਤੁਹਾਡੇ ਵਰਗੀ ਵਿਕਲਿਤਰ ਸ਼ਖਸ਼ੀਅਤਾਂ ਦੇ ਮਾਲਕ ਅੱਜ ਵੀ ਹਨ ਅਤੇ ਨਿੱਘਰੀ ਜਾ ਰਹੀ ਸਿੱਖ ਕੌਮ ਨੂੰ ਜਾਗਰੂਪ ਕਰਨ ਵਾਲੇ ਸਾਹਸੀ ਤੇ ਜ਼ਿਮੇਵਾਰ ਵਿਅਕਤੀ ਹਨ।

ਆਪ ਜੀ ਨੂੰ ਇਨ੍ਹਾਂ ਦੋਹਾਂ ਕਿਰਤੀਆਂ ਦੀ ਹਾਰਦਿਕ ਵਧਾਈਆਂ ਦੇਂਦਾ ਹਾਂ। ਆਸ ਕਰਦਾ ਹਾਂ ਕਿ ਆਪ ਜੀ ਦਾ ਆਰੰਭ ਕੀਤਾ ਹੋਇਆ ਇਹ ਸ਼ੁਭ ਕਾਰਜ ਸਫਲਤਾ ਦੀਆਂ ਸੀੜੀਆਂ ਸ਼ਿਖਰ ਵੱਲ ਨੂੰ ਚੜ੍ਹਦਾ ਜਾਵੇਗਾ। ਆਪ ਜੀ ਦੀ ਅਣਥੱਕ ਸੇਵਾ ਤੇ ਲਗਨ ਸਾਰੀ ਉਮਰ ਲਈ ਸੁਹਾਵਣੀ ਹੋਵੇ।

ਇਸ ਵਿੱਚ ਛੱਪੀ ਹੋਈ ਕਈ ਭਾਂਤਾ ਦੀ ਸਮਗਰੀ ਪਾਠਕਾਂ ਦੀ ਜਾਣਕਾਰੀ ਵਿੱਚ ਕਾਫੀ ਵਾਧਾ ਕਰੇਗੀ ਤੇ ਪਾਠਕਾਂ ਦੇ ਦਿਲਾਂ ਵਿੱਚ ਇਸ ਦੀ ਉਡੀਕ ਤੇ ਉਤਸੁਕਤਾ ਜਗਾਈ ਰੱਖੇਗੀ। ਪਾਠਕ ਜਨ ਇਸ ਨੂੰ ਬਹੁਤ ਲਾਭਦਾਇਕ ਤੇ ਰੌਚਕ ਪਾਉਣਗੇ ਅਤੇ ਇਸ ਨੂੰ ਜੀ ਆਇਆਂ ਕਹਿ ਕੇ ਸਵਾਗਤ ਕਰਨਗੇ ਤੇ ਅੱਛਾ ਹੁੰਗਾਰਾ ਦੇਣਗੇ। ਨਵੇਂ ਸਾਲ ਦੀ ਸ਼ੁਭ ਇਛਾਵਾਂ ਦੇ ਨਾਲ ਇਸ ਪੱਤ੍ਰਿਕਾ ਦੀ ਚੜ੍ਹਦੀ ਕਲਾ ਦੀ ਕਾਮਨਾ ਕਰਦਾ ਹੋਇਆ।

ਜੋਗਿੰਦਰ ਸਿੰਘ ਬੇਦੀ, ਨਵੀ ਦਿੱਲੀ

---

ਸੰਪਾਦਕ, ਭਾਈ ਦਿੱਤ ਸਿੰਘ ਪੱਤ੍ਰਿਕਾ

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਿਹ।

ਬੇਨਤੀ ਹੈ ਕਿ ਆਪ ਜੀ ਵਲੋਂ ਭੇਜੀ ਪਲੇਠੀ ਅਨਮੋਲ ਪੱਤ੍ਰਿਕਾ ਭਾਈ ਦਿੱਤ ਸਿੰਘ ਮਿਲੀ ਪੜ੍ਹ ਕੇ ਮਨ ਬਹੁਤ ਖੁਸ਼ੀ ਨਾਲ ਭਰ ਗਿਆ ਤੇ ਭਾਈ ਜੀ ਬਾਰੇ ਵਧੇਰੀ ਜਾਣਕਾਰੀ ਪ੍ਰਾਪਤ ਹੋਈ। ਪਹਿਲੇ ਪ੍ਰਚਾਰਕ, ਪਹਿਲੇ ਪ੍ਰੋਫੈਸਰ ਤੇ ਸਵਾਮੀ ਦਯਾਨੰਦ ਨੂੰ ਹਰਾਉਣ ਵਾਲੇ ਵਿਦਵਾਨ, ਸਿੰਘ ਸਭਾ ਲਹਿਰ ਦੇ ਮੋਢੀ ਤੇ ਪੰਜਾਬੀ ਪੱਤਰਕਾਰੀ ਦੇ ਪਿਤਾਮਾ ਨੂੰ ਮੇਰਾ ਚਰਨਾਂ ਤੇ ਪ੍ਰਣਾਮ ਹੈ। ਮੈਂ ਖਾਲਸਾ ਅਖ਼ਬਾਰ ਭਾਈ ਵੀਰ ਸਿੰਘ ਸਦਨ ਦਿੱਲੀ ਤੋਂ ਵੀ ਲਗਾਈ ਹੈ। ਮੈਂ ਆਪਣੇ ਨੂੰ ਭਾਗਸ਼ਾਲੀ ਮੰਨਦਾ ਹਾਂ ਕਿ ਕਿਸੀ ਵਕਤ ਭਾਈ ਦਿੱਤ ਸਿੰਘ ਜੀ ਉਸੀ ਖਾਲਸਾ ਅਖ਼ਬਾਰ ਲਈ ਤੇ ਸਿੱਖ ਪੰਥ ਬਾਰੇ ਲਿੱਖਦੇ ਸਨ।

ਮੈਂ ਇਕ ਆਮ ਲਿਖਾਰੀ ਹੋਣ ਨਾਤੇ ਖੁਸ਼ੀ ਮਹਿਸੂਸ ਕਰਦਾ ਹਾਂ, ਕਿ ਆਪ ਸਭ ਜੀਆਂ ਦੀ ਮਿਹਨਤ ਸਦਕਾ ਮੈਨੂੰ ਇਹ ਪੱਤ੍ਰਿਕਾ ਪੜ੍ਹਨ ਦਾ ਮੌਕਾ ਮਿਲਿਆ। ਤੇ ਮੈਂ ਇਸ ਪਲੇਠੇ ਅੰਕ ਨੂੰ ਸਹਿਜ ਸੰਭਾਲ ਕੇ ਰੱਖਾਂਗਾ। ਅੰਕ 2 ਵੀ ਮਿਲਿਆ। ਮੈਂ ਆਪ ਜੀ ਨੂੰ ਆਪਣੀ ਇੱਕ ਸ਼ੁਰੂਆਤੀ ਕਹਾਣੀ 'ਮਿੱਠਾ ਮੂੰਹ' ਭੇਜ ਰਿਹਾ ਹਾਂ। ਜੋ ਲੜਕੀ ਦੇ ਸਨਮਾਨ ਵਿੱਚ ਹੈ। ਪੰਜਾਬ ਵਿੱਚ ਲਿੰਗ ਅਨੁਪਾਤ ਬਹੁਤ ਹੈ। ਸ਼ਾਇਦ ਇਹ ਕਹਾਣੀ ਇੱਕ ਪਰਿਵਾਰ ਦਾ ਮਾਣ ਬਣੇ। ਮੈਂ ਇਸ ਮਾਸਿਕ ਪੱਤ੍ਰਿਕਾ ਦੀ ਚੜ੍ਹਦੀ ਕਲਾ ਲਈ ਅਰਦਾਸ ਕਰਦਾ ਹਾਂ।

ਸਤਿ ਸ਼੍ਰੀ ਅਕਾਲ

ਅਵਤਾਰ ਸਿੰਘ ਬਾਜਵਾ

ਸਕੇਤ ਮੰਡੀ (ਹਿਮਾਚਲ ਪ੍ਰਦੇਸ਼)

---

ਸਤਿ ਸ਼੍ਰੀ ਅਕਾਲ

ਨਸੀਬ ਸਿੰਘ ਜੀ,

ਬਹੁਤ ਖ਼ੁਸ਼ੀ ਹੋਈ ਇਹ ਸੁਣਕੇ ਕਿ ਤੁਸੀਂ ਭਾਈ ਦਿੱਤ ਸਿੰਘ ਪੱਤ੍ਰਿਕਾ ਕੱਢਣੀ ਸ਼ੁਰੂ ਕੀਤੀ ਹੈ। ਇਹ ਵਿਲੱਖਣ ਖਬਰ ਮੈਨੂੰ ਸ ਫਤਿਹ ਜੰਗ ਸਿੰਘ ਜੀ ਤੋਂ ਮਿਲੀ। ਅਸੀਂ ਇੱਕ ਦੂਜੇ ਨੂੰ ਬਚਪਨ ਤੋਂ ਜਾਣਦੇ ਹਾਂ। ਉਹਨਾਂ ਨੇ ਮੈਨੂੰ ਤੁਹਾਡੇ ਬਾਰੇ ਦੱਸਿਆ ਸੀ ਅਤੇ ਇਹ ਲੇਖ ਭੇਜਣ ਬਾਰੇ ਵੀ ਉਹਨਾਂ ਹੀ ਮੈਨੂੰ ਕਿਹਾ ਸੀ। ਮੈਂ ਫੌਜ 'ਚੋਂ ਸਾਬਕਾ ਸੂਬੇਦਾਰ ਹਾਂ। ਪਰ ਫਤਿਹ ਜੰਗ ਸਿੰਘ ਜੀ ਦੇ ਕਹਿਣ ਤੇ ਮੈਂ ਟੁੱਟੇ ਫੁੱਟੇ ਦੋ ਅੱਖਰ ਲਿਖਕੇ ਉਹਨਾਂ ਨੂੰ ਦੇ ਦਿੰਦਾ ਹਾਂ। ਉਹ ਕਿਤੇ ਨਾ ਕਿਤੇ ਭੇਜ ਦਿੰਦੇ ਹਨ। ਕਦੇ ਛੱਪ ਜਾਂਦੇ ਹਨ ਤੇ ਕਦੇ ਛੱਪਦੇ ਵੀ ਨਹੀਂ। ਜੇ ਤੁਹਾਨੂੰ ਠੀਕ ਲੱਗੇ ਤਾਂ ਆਪਣੀ ਪੱਤ੍ਰਿਕਾ 'ਚ ਥਾਂ ਦੇ ਕੇ ਦਾਸ ਨੂੰ ਹੱਲ੍ਹਾ ਸ਼ੇਰੀ ਦੇਣ ਦੀ ਕ੍ਰਿਪਾ ਕਰਨੀ ਜੀ। ਦਾਸ ਆਪ ਜੀ ਦਾ ਧੰਨਵਾਦੀ ਹੋਵੇਗਾ।

ਸੂਬੇਦਾਰ ਬਾਬੂ ਸਿੰਘ

ਜ਼ੀਰਕਪੁਰ

9872211997

# ਰਿਸ਼ਤੇ

ਫੀਸ ਪ੍ਰਤੀ ਸ਼ਬਦ 5/-, ਰਜਿਸ਼ਟਰੇਸ਼ਨ ਫੀਸ 20/- ਘੱਟੋ ਘੱਟ ਫੀਸ 200/-
ਮੈਰਟੀਮੋਨੀਅਲ ਪੰਜਾਬੀ ਤੇ ਅੰਗਰੇਜੀ ਦੋਨੋਂ ਭਾਸ਼ਾਵਾਂ ਵਿੱਚ ਛਪੇਗਾ।

ਸੈਣੀ ਸਿੱਖ ਲੜਕੀ ਉਮਰ 22 ਸਾਲ ਕੱਦ 5'-2" ਡਿਪਲੋਮਾ ਕੰਪਿਊਟਰ ਇੰਜ. ਬੀ.ਏ ਕਰ ਰਹੀ ਲੜਕੀ ਲਈ ਯੋਗ ਵਰ ਦੀ ਲੋੜ ਹੈ। ਕੰਟਰੈਕਟ ਬੇਸਿਜ ਤੇ ਚੰਡੀਗੜ੍ਹ ਵਿੱਚ ਸਰਕਾਰੀ ਨੌਕਰੀ ਕਰ ਰਹੀ ਹੈ।ਪਿਤਾ ਸਰਕਾਰੀ ਨੌਕਰੀ ਕਰਦਾ ਹੈ। ਮਾਤਾ ਘਰੇਲੂ ਇਸਤ੍ਰੀ ਹੈ। ਗੋਤ ਗੈਗਿਯਾਨ ਤੇ ਗਹੂਣੀਏ ਹਨ। ਚੰਡੀਗੜ੍ਹ ਤੇ ਆਸ ਪਾਸ ਨੂੰ ਤਰਜੀਹ। ਸੰਪਰਕ ਕਰੋ ਮਾਸਟਰ ਲਾਭ ਸਿੰਘ ਪਿੰਡ ਦੌਲਤ ਸਿੰਘ ਵਾਲਾ (ਭਬਾਤ) 9217960455

---

ਬਹੁਤ ਹੀ ਖੂਬਸੂਰਤ ਲੜਕੀ ਉਮਰ 23 ਸਾਲ ਬੀ.ਏ..ਬੀ ਐਡ, ਐਮ ਏ ਅੰਗਰੇਜੀ ਕਰ ਰਹੀ, ਕੱਦ 5'-6" ਰਮਦਾਸੀਆ ਸਿੱਖ ਲੜਕੀ ਲਈ ਯੋਗ ਵਰ ਦੀ ਲੋੜ ਹੈ। ਸੰਪਰਕ 9569777117

---

ਗੁਰਸਿੱਖ ਲੜਕਾ, ਅਤੀ ਸੁੰਦਰ, ਕੱਦ 5'-10" ਉਮਰ 23 ਸਾਲ Asstt. Production Manager in private sector ਪਿਤਾ ਕੇਦਰੀ ਸਰਕਾਰੀ ਕਰਮਚਾਰੀ, ਲਈ ਯੋਗ ਲੜਕੀ ਦੀ ਲੋੜ ਹੈ।ਜਾਤਪਾਤ ਦਾ ਬੰਧਨ ਨਹੀਂ।ਸਪੰਰਕ:- 9255743099

---

ਸੈਣੀ ਸਿੱਖ ਲੜਕਾ, ਕਲੀਨ ਸ਼ੇਵ, ਉਮਰ 28 ਸਾਲ, ਕੱਦ 5' 5" +1 ਕੀਤੀ, ਪ੍ਰਾਈਵੇਟ ਨੌਕਰੀ, ਰੰਗ ਗੋਰਾ ਸੁੰਦਰ, ਗੋਤ ਕਾਬੜਵਾਲ- ਬਨਵੈਤ, ਲਈ ਯੋਗ ਲੜਕੀ ਦੀ ਲੋੜ ਹੈ, ਸੰਪਰਕ:- 0160-2648281

---

ਖੂਬਸੂਰਤ ਲੜਕੀ ਉਮਰ 26 ਸਾਲ ਐਮ.ਏ (ਹਿੰਦੀ) UGC cleared ਕੱਦ 5'-2.5" ਰਮਦਾਸੀਆ (ਜੁਲਾਹਾ) ਸਿੱਖ ਲੜਕੀ ਲਈ ਯੋਗ ਵਰ ਦੀ ਲੋੜ ਹੇ ਸੰਪਰਕ:- 01762-221411

◆◆◆◆

ਸਹਿ ਸੰਪਾਦਕ

---

## ਦਾਨੀ ਸੱਜਨਾਂ ਨੂੰ ਅਪੀਲ

ਸਿੱਖ ਜਗਤ ਦੀਆਂ ਸਮੂਹ ਸੰਗਤਾਂ ਨੂੰ ਨਿਮਰਤਾ ਸਹਿਤ ਬੇਨਤੀ ਹੈ ਕਿ ਕੌਮ ਦੇ ਇਸ ਮਹਾਨ ਵਿਦਵਾਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸੋਚ ਨੂੰ ਘਰ 2 ਪੁੱਜਦਾ ਕਰਨ ਲਈ ਇਸ ਮਹੀਨਾਵਾਰ ਪੱਤ੍ਰਿਕਾ ਰਾਹੀਂ ਕੋਸ਼ਿਸ਼ ਕੀਤੀ ਜਾ ਰਹੀ ਹੈ। ਕਿਉਂਕਿ ਅੱਜ ਵੀ ਸਿੱਖ ਕੌਮ ਉਹਨਾਂ ਹਾਲਤਾਂ ਵਿਚੋਂ ਗੁਜ਼ਰ ਰਹੀ ਹੈ ਜਿਨ੍ਹਾਂ ਹਲਾਤਾਂ ਦਾ ਉਹ ਭਾਈ ਸਾਹਿਬ ਹੁਰਾਂ ਦੇ ਸਮੇਂ ਸਾਹਮਣਾ ਕਰ ਰਹੀ ਸੀ।

ਸੋ ਭਾਈ ਦਿੱਤ ਸਿੰਘ ਪੱਤ੍ਰਿਕਾ ਰਾਹੀਂ ਨਿਮਾਣਾ ਜਿਹਾ ਹੰਭਲਾ ਮਾਰਨ ਜਾ ਰਹੇ ਹਾਂ। ਜਿਵੇਂ ਆਪ ਸਭ ਜਾਣਦੇ ਹੀ ਹੋ ਕਿ ਮਾਇਆ ਤੋਂ ਬਿਨਾਂ ਅਜੇਹੇ ਕਾਰਜ ਸਫਲ ਨਹੀਂ ਹੋਇਆ ਕਰਦੇ। ਅਜੇ ਸਿਰਫ ਪ੍ਰਬੰਧਕ ਆਪਣੀ ਪੈਨਸ਼ਨ ਜਾਂ ਨੌਕਰੀ ਦੀ ਤਨਖਾਹ ਵਿਚੋਂ ਹੀ ਇਸ ਕਾਰਜ ਦੀ ਪੂਰਤੀ ਕਰ ਰਹੇ ਹਨ। ਇਹ ਇਕ ਬਹੁਤ ਹੀ ਜਰੂਰੀ ਤੇ ਲੋੜੀਂਦਾ ਕਾਰਜ ਹੈ। ਇਸ ਲਈ ਦਾਨੀ ਸਜਨਾਂ ਨੂੰ ਅਪੀਲ ਹੈ ਇਸ ਮਹਾਨ ਕਾਰਜ ਲਈ ਵੱਧ ਤੋਂ ਵੱਧ ਮਾਇਆ ਦੀ ਸੇਵਾ ਕਰਵਾਉ ਜੀ।

*ਮਾਇਆ ਭੇਜਣ ਲਈ ਪਤਾ:-ਮੁੱਖ ਸੰਪਾਦਕ , ਭਾਈ ਦਿੱਤ ਸਿੰਘ ਪ'ਤ੍ਰਿਕਾ, A/C No. 65077080586, ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

ਇਸ ਮਹੀਨੇ ਦੇ ਦਾਨੀ ਸਜਨਾਂ ਦੇ ਨਾਂ:-

1. ਬੀਬੀ ਸਵਿੰਦਰਜੀਤ ਕੌਰ ਇਸਤਰੀ ਸਤਸੰਗ ਜਥਾ # 1329 ਸੈਕਟਰ 44 ਬੀ ਚੰਡੀਗੜ੍ਹ - 10,000/-
2. ਸ. ਮੇਵਾ ਸਿੰਘ ਕਜਹੇੜੀ ਸਾਬਕਾ ਕਸਟਮ ਕਮਿਸ਼ਨਰ ਚੰਡੀਗੜ੍ਹ 5000/-
3. ਸ ਸੁਰਜਨ ਸਿੰਘ ਜੱਸਲ ਸਲਾਹਾਕਾਰ ਚੰਡੀਗੜ੍ਹ 2000/-

◆◆◆◆

ਸਹਿ ਸੰਪਾਦਕ

ਕਾਰ ਸੇਵਾ ਚੱਲ ਰਹੀ ਹੈ।



ਪਿਆਰੇ ਗੁਰੂ ਰੂਪ ਖਾਲਸਾ ਜੀਓ,

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਸ ਸੰਸਥਾ ਵਿੱਚ ਪਹਿਲਾਂ ਤੋਂ ਹੀ ਚਲ ਰਹੇ ਤਿੰਨ ਸਾਲਾ ਗੁਰਮਤਿ ਕੋਰਸ, (ਜਿਸ ਵਿੱਚ ਗੁਰਮਤਿ-ਸੰਗੀਤ, ਗੁਰਬਾਣੀ, ਪਾਠ-ਬੋਧ, ਸਿੱਖ-ਇਤਿਹਾਸ ਅਤੇ ਰਹਿਤ-ਮਰਿਆਦਾ ਦੀ ਸਿੱਖਿਆ ਦਿੱਤੀ ਜਾਂਦੀ ਹੈ) ਦੇ ਮਿਆਰ ਨੂੰ ਅੰਤਰਰਾਸ਼ਟਰੀ ਪੱਧਰ ਦੀਆਂ ਲੋੜਾਂ ਨੂੰ ਮੁੱਖ ਰਖਦੇ ਹੋਏ ਪ੍ਰਚਾਰਕਾਂ ਨੂੰ ਵੱਖ ਵੱਖ ਭਾਸ਼ਾਵਾ ਵਿੱਚ ਗੁਰਮਤਿ ਪ੍ਰਚਾਰ ਕਰਨ ਲਈ ਨਿਪੁੰਨ ਕੀਤਾ ਜਾਵੇਗਾ। ਇਸ ਸੰਸਥਾ ਵਿੱਚ ਆਧੁਨਿਕ ਵਿਦਿਆ ਦੀਆਂ ਲੋੜਾਂ ਜਿਵੇਂ, ਕੇਂਦਰੀ ਤੇ ਰਾਜ ਪੱਧਰੀ ਸਿਵਲ ਸਰਵਿਸ ਸੇਵਾਵਾਂ, ਐਨ.ਡੀ.ਏ, ਇੰਜਨੀਅਰਿੰਗ, ਮੈਡੀਕਲ ਅਤੇ ਇਨਫਰਮੇਸ਼ਨ ਟੈਕਨਾਲੋਜੀ ਆਦਿ ਲਈ ਮੁਕਾਬਲੇ ਦੀਆਂ ਪ੍ਰੀਖਿਆਵਾਂ ਦੀ ਤਿਆਰੀ ਲਈ ਲਗਾਤਾਰ ਕੋਚਿੰਗ ਕਲਾਸਾਂ ਦਾ ਪ੍ਰਬੰਧ ਕੀਤਾ ਜਾਵੇਗਾ।

ਉਪਰੋਕਤ ਕਾਰਜ ਦੀ ਪੂਰਤੀ ਲਈ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ ਮੁੱਖ ਦਫਤਰ, ਪਲਾਟ ਨੰ.1 ਸੈਕਟਰ 28 ਏ, ਮਧਿਆ-ਮਾਰਗ, ਚੰਡੀਗੜ੍ਹ ਵਿੱਚ ਮਹਾਨ ਵਿਦਿਅਕ ਸੰਸਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ ਦੀ ਬਹੁ-ਮੰਜਲੀ ਇਮਾਰਤ ਦੀ ਉਸਾਰੀ ਲਈ ਕਾਰ-ਸੇਵਾ ਦਾ ਕੰਮ ਸਤਿਕਾਰਯੋਗ ਬਾਬਾ ਮਲੂਕ ਸਿੰਘ ਜੀ ਕਾਰ ਸੇਵਾ ਵਾਲਿਆਂ ਦੀ ਅਗਵਾਈ ਹੇਠ ਚੱਲ ਰਿਹਾ ਹੈ। ਸਮੂਹ ਸੰਗਤਾਂ ਨੂੰ ਇਸ ਮਹਾਨ ਕਾਰਜ ਵਿੱਚ ਸਹਿਯੋਗ ਦੇਣ ਲਈ ਅਪੀਲ ਕੀਤੀ ਜਾਂਦੀ ਹੈ।

ਗੁਰੂ ਪੰਥ ਦੇ ਦਾਸ - ਬਾਬਾ ਮਲੂਕ ਸਿੰਘ ਕਾਰ ਸੇਵਾ ਵਾਲੇ ਮੋ.:- 9416264711,8054354461

ਜਾਰੀ ਕਰਤਾ:- ਪ੍ਰਿੰਸੀਪਲ ਖੁਸ਼ਹਾਲ ਸਿੰਘ (ਆਨਰੇਰੀ ਸੱਕਤਰ), ਮੋ.:- 9316107093



ਮੁੱਖ ਸੰਪਾਦਕ
ਨਸੀਬ ਸਿੰਘ ਸੇਵਕ
ਸਟੇਟ ਅਵਾਰਡੀ
ਪ੍ਰਿੰਸੀਪਲ (ਸੇਵਾ ਮੁਕਤ)
9465216530



ਸਹਿ ਸੰਪਾਦਕ
ਅਵਤਾਰ ਸਿੰਘ ਮਹਿਤਪੁਰੀ
(ਆਨਰੇਰੀ)
Mob. : 9316133498

## ਸਹਿਯੋਗੀ ਸੱਜਣ



ਸਲਾਹਕਾਰ
ਸ. ਚਰਨਜੀਤ ਸਿੰਘ
(ਨਹਿਰਾਂ ਵਾਲਾ) ਚੰਡੀਗੜ੍ਹ



ਸਲਾਹਕਾਰ
ਸ.ਸੁਖਦੇਵ ਸਿੰਘ ਲਾਜ
(ਲੁਧਿਆਣਾ)



ਸਲਾਹਕਾਰ
ਸ. ਫਤਿਹ ਜੰਗ ਸਿੰਘ
(ਚੰਡੀਗੜ੍ਹ)



ਸਲਾਹਕਾਰ
ਇੰਜ: ਸੁਰਜਨ ਸਿੰਘ ਜੱਸਲ
(ਚੰਡੀਗੜ੍ਹ)



ਬਲਜੀਤ ਸਿੰਘ ਢਿਡਿਆਂਵਾਲਾ
ਪ੍ਰਬੰਧਕੀ ਮੈਂਬਰ



ਜਸਪਾਲ ਸਿੰਘ
ਪ੍ਰਬੰਧਕੀ ਮੈਂਬਰ



ਸ. ਜੋਧ ਸਿੰਘ
ਪ੍ਰਬੰਧਕੀ ਮੈਂਬਰ



ਸ. ਹਰਚਰਨ ਸਿੰਘ ਸਰਹਿੰਦੀ
ਸਹਿਯੋਗੀ



ਪ੍ਰਿੰ. ਖੁਸ਼ਹਾਲ ਸਿੰਘ
ਸਹਿਯੋਗੀ



ਕੈਪ. ਨਸੀਬ ਸਿੰਘ ਢਿੱਲੋਂ
ਸਹਿਯੋਗੀ



ਸ. ਅਵਤਾਰ ਸਿੰਘ ਬਾਜਵਾ
ਸਕੇਤ ਮੰਡੀ (ਹਿ.ਪ੍ਰਦੇਸ)
ਸਹਿਯੋਗੀ



ਸ੍ਰੀ ਨੈਬ ਸਿੰਘ
ਫੋਟੋਗ੍ਰਾਫਰ
9417374619